# ਸ਼ਰਧਾ ਦੇ ਫੁੱਲ

(ਨਾਵਲ)

ਬਾਰੂ ਸਤਵਰਗ

ਕਾ. ਦਿਆ ਸਿੰਘ ਯਾਦਗਾਰੀ ਪ੍ਰਕਾਸ਼ਨ, ਪੰਜਾਬ

***Sharda De Phool***
(Punjabi Novel)
By
***Baru Satwarg***
Village & P.O. Mehraj, Distt. Bathinda (Pb.)
Telephone - 01651-62134

ਪਹਿਲੀ ਵਾਰ : ਅਕਤੂਬਰ, 2002



ਪ੍ਰਕਾਸ਼ਕ : **ਕਾ. ਦਿਆ ਸਿੰਘ ਯਾਦਗਾਰੀ ਪ੍ਰਕਾਸ਼ਨ, ਪੰਜਾਬ**

**ਕਮਪੋਜ਼ਿੰਗ : ਅਮਿੱਤ ਗ੍ਰਾਫਿੱਕਸ**
ਕੱਚਾ ਕਾਲਜ ਰੋਡ, ਬਰਨਾਲਾ
ਫੋਨ : 0167-3933244

**ਛਾਪਕ : ਇੰਟੀਲੈਕਚੂਅਲ ਪ੍ਰਿੰਟਰਜ਼, ਜਲੰਧਰ।**

**ਕੀਮਤ : 20/-**

ਆਰਥਕ-ਸਮਾਜਿਕ ਨਾਂ-ਬਰਾਬਰੀ ਦੇ ਮਧੋਲ੍ਹੇ ਡੂੰਗਰਾਂ
ਅਤੇ ਪਿਆਰੋਆਂ
ਨੂੰ
ਸਮਰੱਪਤ

## ਸਪੱਸ਼ਟੀਕਰਨ

ਨਾਵਲ 'ਸ਼ਰਧਾ ਦੇ ਫੁੱਲ' ਵਿਚਲੇ ਪਿੰਡਾਂ ਦੇ ਨਾਂ, ਸਥਾਨ, ਘਟਨਾਵਾਂ, ਪਾਤਰਾਂ ਦੇ ਨਾਂ ਅਤੇ ਪਾਤਰਾਂ ਦੇ ਚਰਿੱਤਰ ਆਦਿ ਸਮਾਜਿਕ-ਯਥਾਰਥ ਦੇ ਪ੍ਰਛਾਵੇਂ ਅਤੇ ਰੁਝਾਨ ਹਨ। ਜੇ ਇਹਨਾਂ ਦਾ ਸਬੱਬ ਨਾਲ ਕਿਸੇ ਪਿੰਡ, ਸਥਾਨ, ਘਟਨਾ ਜਾਂ ਕਿਸੇ ਵਿਅਕਤੀ-ਵਿਸ਼ੇਸ਼ ਨਾਲ ਮੇਲ ਹੋ ਜਾਵੇ ਤਾਂ ਇਹ ਲੇਖਕ ਦੀ ਜਿੰਮੇਵਾਰੀ ਨਹੀਂ ਹੋਵੇਗੀ।

-ਬਾਰੂ ਸਤਵਰਗ

---

## ਧੰਨਵਾਦ

ਮੈਨੂੰ ਇਹ ਨਾਵਲ ਲਿਖਣ ਲਈ ਸਾਥੀ ਬਲਵੰਤ ਮਹਿਰਾਜ, ਹਾਕਮ ਸਿੰਘ ਠੀਕਰੀਵਾਲਾ, ਉਜਾਗਰ ਸਿੰਘ ਮਾਮਦਪੁਰ, ਭਗਵੰਤ ਅਤੇ ਹੋਰ ਕਿੰਨੇ ਸਾਥੀਆਂ ਨੇ ਉਤਸ਼ਾਹਤ ਕੀਤਾ। ਮੈਂ ਜਦ ਇਸ ਨਾਵਲ ਦੇ ਵਿਸ਼ੇ-ਵਾਸਤੂ ਪ੍ਰਤੀ ਚਿੰਤਨਸ਼ੀਲ ਸੀ ਅਤੇ ਇਸ ਨਾਵਲ ਨੂੰ ਲਿਖ ਰਿਹਾ ਸੀ ਤਾਂ ਉਹਨਾਂ ਸਮਿਆਂ 'ਚ ਮੇਰੀ ਪਤਨੀ ਦਲੀਪ ਕੌਰ ਅਤੇ ਮੇਰੀਆਂ ਬੱਚੀਆਂ ਨੇ ਮੈਨੂੰ ਘਰੇਲੂ ਜਿੰਮੇਵਾਰੀਆਂ ਤੋਂ ਮੁਕਤ ਰੱਖਿਆ। ਸਾਜ਼ਗਾਰ ਮਹੌਲ ਮੁਹੱਈਆ ਕੀਤਾ। ਸਮੇਂ-ਸਮੇਂ ਸਿਰ ਚਾਹ ਅਤੇ ਹੋਰ ਲੋੜੀਂਦੀਆਂ ਵਸਤੂਆਂ ਮੁਹੱਈਆ ਕੀਤੀਆਂ। ਨਾਵਲ ਨੂੰ ਛਪਵਾਉਣ ਲਈ ਭੈਣ ਨਸੀਬ ਕੌਰ, ਗੁਰਚਰਨ ਜੋਗਾ, ਕਰਮਜੀਤ ਜੋਗਾ, ਸੁਖਦੇਵ ਮੰਡੀਕਲਾਂ, ਫਕੀਰ ਚੰਦ ਅਤੇ ਹੋਰਾਂ ਨੇ ਆਰਥਕ ਸਹਿਯੋਗ ਦਿੱਤਾ। ਨਾਵਲ ਛਪਣ ਦੌਰਾਨ ਬੀਬੀ ਜਸਵਿੰਦਰ ਕੌਰ, ਸੁਰਿੰਦਰ ਕਾਂਸਲ, ਅੰਮ੍ਰਿਤਪਾਲ ਮਾੜੀ, ਡਾ. ਹਰਬੰਸ ਲਾਲ ਅਤੇ ਮਦਨਪਾਲ ਭਗਤਾ ਨੇ ਸਹਿਯੋਗ ਦਿੱਤਾ। ਮੇਘ ਰਾਜ ਮਿੱਤਰ ਨੇ ਨਾਵਲ ਛਪਵਾਉਣ ਦਾ ਉੱਦਮ ਕੀਤਾ। ਕਾ. ਦਿਆ ਸਿੰਘ ਯਾਦਗਾਰੀ ਪ੍ਰਕਾਸ਼ਨ ਨੇ ਨਾਵਲ ਪ੍ਰਕਾਸ਼ਤ ਕਰਨ ਅਤੇ ਗੁਰਸ਼ਰਨ ਭਾਅ ਜੀ ਨੇ ਨਾਵਲ ਨੂੰ ਪਾਠਕਾਂ ਤੱਕ ਪਹੁੰਚਾਉਣ ਦਾ ਭਰੋਸਾ ਦਿੱਤਾ। ਮੈਂ ਇਹਨਾਂ ਸਾਰਿਆਂ ਵੱਲੋਂ ਅਲੱਗ-ਅਲੱਗ ਪਾਏ ਯੋਗਦਾਨ 'ਤੇ ਇਹਨਾ ਸਾਰਿਆਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ।

- ਬਾਰੂ ਸਤਵਰਗ

# ਰਚਨਾ ਬਾਰੇ ਕੁੱਝ ਸ਼ਬਦ

ਮੈਂ ਸਾਹਿਤਕਾਰ, ਲੇਖਕ ਜਾਂ ਅਲੋਚਕ ਨਹੀਂ ਹਾਂ। ਫਿਰ ਵੀ ਆਪਣੇ ਪਿਆਰੇ ਮਿੱਤਰ ਬਾਰੂ ਸਤਵਰਗ ਦੀ ਰਚਨਾ ਬਾਰੇ ਕੁੱਝ ਸ਼ਬਦ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ :

ਇਸ ਰਚਨਾ ਵਿੱਚ ਲੇਖਕ ਨੇ ਆਪਣੇ ਪਾਤਰਾਂ ਦੀ ਚੋਣ ਉਹਨਾਂ ਲੋਕਾਂ ਵਿੱਚੋਂ ਕੀਤੀ ਹੈ ਜਿਹੜੇ ਧਰਤੀ ਦੇ ਚੱਪੇ ਚੱਪੇ ਉੱਤੇ ਆਪਣੀਆਂ ਹੋਣੀਆਂ ਦੇ ਆਪ ਮਾਲਕ ਬਣਨ ਲਈ ਜ਼ਿੰਦਗੀ ਮੌਤ ਦੀ ਲੜਾਈ ਲੜ ਰਹੇ ਹਨ। ਇਸ ਰਚਨਾ ਦੇ ਮੁੱਖ ਪਾਤਰ ਪ੍ਰਧਾਨ ਡੂੰਗਰ ਨੇ ਪੋਹ ਮਾਘ ਦੀਆਂ ਝੱਖ ਠੰਢੀਆਂ, ਦਿਲ ਕੰਬਾਅ ਦੇਣ ਵਾਲੀਆਂ, ਕਾਲੀਆਂ ਬੋਲੀਆਂ ਰਾਤਾਂ ਵਿੱਚ ਸੱਪਾਂ ਦੀਆਂ ਸਿਰੀਆਂ ਪੈਰਾਂ ਹੇਠ ਲਿਤਾੜ ਕੇ, ਆਪਣੇ ਖੇਤਾਂ ਨੂੰ ਪਾਣੀ ਦੇ ਕੇ ਧਰਤੀ ਦੇ ਸੀਨੇ ਵਿੱਚੋਂ ਸੋਨਾ ਉਗਾਇਆ ਹੈ, ਉਜਾੜ ਬੀਆ-ਬਾਨਾਂ ਨੂੰ ਅਬਾਦ ਕਰਕੇ ਹਰੇ ਭਰੇ ਖੇਤਾਂ ਵਿੱਚ ਤਬਦੀਲ ਕੀਤਾ ਹੈ। ਕਣਕ ਦਾਤੀ ਨਾਲ ਵੱਢਣ 'ਚ ਆਪਣੀ ਜਿਸਮਾਨੀ ਤਾਕਤ ਦੀ ਝੰਡੀ ਪਿੰਡ ਦੀ ਸੱਥ ਵਿੱਚ ਭਰੇ ਲੋਕਾਂ ਦੇ ਇਕੱਠ ਵਿੱਚ ਗੱਡ ਦਿੱਤੀ ਸੀ। ਪਰ ਇਹਦੀ ਭੋਂਅ ਘੱਟ ਹੋਣ ਕਰਕੇ ਉਸ ਨੂੰ ਹਾਣ ਦੀ ਇਸਤਰੀ ਵੀ ਨਸੀਬ ਨਹੀਂ ਹੋਈ। ਉਹ ਗਰੀਬੀ ਵਿੱਚ ਜੰਮਣ, ਗਰੀਬੀ ਪਲਣ ਅਤੇ ਗਰੀਬੀ ਮਰਨ ਵਾਲੇ ਲੋਕਾਂ ਦੀ ਲਾਇਨ ਨਾ ਟੱਪ ਸਕਿਆ।

ਅਚਾਨਕ ਕਾਮਰੇਡ ਪੰਡਤ ਆਦਿ ਦੀ ਸੰਗਤ ਨੇ ਉਸ ਦੀ ਜ਼ਿੰਦਗੀ ਵਿੱਚ ਵੱਡੀ ਤਬਦੀਲੀ ਲੈ ਆਂਦੀ ਸੀ। ਉਹ ਇਹ ਸਮਝਣ ਦੇ ਯੋਗ ਹੋ ਗਿਆ ਕਿ ਘਰੇਲੂ ਸਮੱਸਿਆਵਾਂ ਤੇ ਦੁੱਖਾਂ ਦਾ ਕਾਰਨ ਸਮਾਜ ਵਿੱਚ ਪੈਦਾਵਾਰੀ ਸਾਧਨ ਕਾਣੀ ਵੰਡ ਹੋਣ ਕਰਕੇ ਸਾਡੇ ਪ੍ਵਾਰ ਦੀ ਥੋੜ੍ਹੀ ਭੋਂਅ ਹੈ। ਉਸ ਨੇ ਪੈਦਾਵਰ ਸਾਧਨਾਂ ਦੀ ਕਾਣੀ ਵੰਡ ਖਤਮ ਕਰਨ ਲਈ ਇਲਾਕੇ ਵਿੱਚ ਜਥੇਬੰਦੀਆਂ ਦੀ ਉਸਾਰੀ ਕਰਕੇ ਜਗੀਰੂ ਜਬਰ ਤੇ ਗਰੀਬ ਪਿਆਰੋ ਦੀ ਲੜਕੀ ਨਾਲ ਬਲਾਤਕਾਰ ਆਦਿ ਖਿਲਾਫ਼ ਜਬਰਦਸਤ ਟੱਕਰ ਲੈਂਦਿਆਂ ਜਗੀਰੂ ਜਬਰ ਤੇ ਪੁਲਿਸ ਤਸ਼ੱਦਦ ਦਾ ਸ਼ਿਕਾਰ ਹੁੰਦਿਆਂ, ਇਲਾਕੇ ਵਿੱਚ ਜਗੀਰੂ ਚੌਧਰ ਨੂੰ ਮਿੱਟੀ ਵਿੱਚ ਮਿਲਾ ਦਿੱਤਾ ਸੀ।

# ਨਾਵਲ ਦੇ ਨਾਇਕ ਬਾਰੇ

ਕਿਰਤ ਅਤੇ ਪ੍ਰਕਿਰਤੀ ਦਾ ਸੰਗਮ ਮਨੁੱਖੀ-ਜ਼ਿੰਦਗੀ ਦਾ ਆਧਾਰ ਬਣਦਾ ਹੈ। ਇਸ ਆਧਾਰ ਦੇ ਵਿਕਾਸ ਦੀ ਦਿਸ਼ਾ ਨਿਰਧਾਰਤ ਕਰਨ 'ਚ ਮਾਲਕੀ ਮੁੱਖ ਭੂਮਿਕਾ ਨਿਭਾਉਂਦੀ ਹੈ। ਮਾਲਕੀ ਜੇ ਕਿਰਤੀਆਂ ਦੀ ਹੋਵੇ ਤਾਂ ਇਹ ਆਧਾਰ ਸਮੁੱਚੀ ਮਨੁੱਖ-ਜਾਤੀ ਨੂੰ ਬਰਾਬਰਤਾ, ਆਜ਼ਾਦੀ, ਜਮਹੂਰੀਅਤ, ਖੁਸ਼ੀਆਂ-ਖੇੜਿਆਂ ਦੇ ਤੋਹਫੇ ਮਹਈਆ ਕਰਦਾ ਹੈ। ਇਨਸਾਨ 'ਚ ਇਨਸਾਨ ਲਈ ਦਾਰੂ ਅਤੇ ਇਨਸਾਨ 'ਚ ਇਨਸਾਨ ਦੀਆਂ ਬਾਹਵਾਂ ਬਣਨ ਦੀ ਮਾਨਸਿਕਤਾ ਪੈਦਾ ਕਰਦਾ ਹੈ। ਕਿਰਤ ਕਲਾ ਦੇ ਅਰਥ ਲੈਂਦੀ ਹੈ। ਬੁੱਤ ਅਤੇ ਰੂਪ 'ਚ ਦਰੇੜ ਨਹੀਂ ਪੈਂਦੀ। ਸਰਬੱਤ ਦੇ ਭਲੇ ਦੇ ਝੰਡੇ ਝੂਲਦੇ ਹਨ।.... ਪਰ ਜੇ ਕਿਰਤ ਅਤੇ ਪ੍ਰਕਿਰਤੀ ਦੇ ਸੰਗਮ 'ਤੇ ਮਾਲਕੀ ਗੈਰ-ਕਿਰਤੀਆਂ, ਅਰਥਾਤ ਲੁਟੇਰੇ ਮਾਲਕਾਂ, ਜਗੀਰਦਾਰਾਂ, ਪੂੰਜੀਪਤੀਆਂ ਅਤੇ ਸਾਮਰਾਜੀਆਂ ਆਦਿ ਦੀ ਹੋਵੇ ਤਾਂ ਜ਼ਿੰਦਗੀ ਦਾ ਆਧਾਰ ਕਿਰਤੀਆਂ ਦੇ ਨਾਲ-ਨਾਲ ਸਮੁੱਚੀ ਮਨੁੱਖ-ਜਾਤੀ ਦੇ ਵਿਰੁੱਧ ਹੋ ਤੁਰਦਾ ਹੈ। ਨਾ-ਬਰਾਬਰੀ, ਗੁਲਾਮੀਂ, ਤਾਨਾਸ਼ਾਹੀ ਅਜਿਹੀਆਂ ਬਰਾਈਆਂ ਹੋਂਦ 'ਚ ਆਉਂਦੀਆਂ ਹਨ। ਬੰਦਾ, ਬੰਦੇ ਦੇ ਲਹੂ ਦਾ ਤਿਹਾਇਆ ਬਣਦਾ ਹੈ। ਭਰਾ, ਭਰਾ ਦੇ ਪਿੜ ਨਹਾਉਣ ਲਗਦਾ ਹੈ। ਹੀਰੋਸੀਮਾਂ ਅਤੇ ਨਾਗਾ ਸਾਕੀ ਅਜਿਹੇ ਖ਼ੂਨੀਂ ਸਾਕੇ ਵਾਪਰਦੇ ਹਨ। ਕਿਰਤ ਕਲਾ ਦੇ ਅਰਥ ਗੁਆ ਲੈਂਦੀ ਹੈ। ਮਾਨਵਤਾ ਹਲਾਲ ਹੁੰਦੀ ਹੈ। ਮਨੁੱਖੀ ਭਾਵਨਾਵਾਂ ਅਤੇ ਜਜ਼ਬਿਆਂ ਦਾ ਘਾਣ ਹੁੰਦਾ ਹੈ।.... ਪਰ ਗੈਰ-ਕਿਰਤੀ ਸ਼੍ਰੇਣੀ ਕਿਰਤ ਅਤੇ ਪ੍ਰਕਿਰਤੀ ਦੇ ਸੰਗਮ ਨੂੰ ਇੱਕ ਹੱਦ ਤੱਕ ਹੀ ਮਨੁਖਤਾ ਵਿਰੋਧੀ ਵਿਚਾਰਧਾਰਾ ਅਤੇ ਰਾਜਨੀਤੀ ਅਨੁਸਾਰ ਆਪਣੀ ਮਾਲਕੀ ਅਧੀਨ ਰੱਖ ਸਕਦੀ ਹੈ। ਇਸ ਦੀ ਮਨੁੱਖਤਾ ਵਿਰੋਧੀ ਕਾਰਗੁਜ਼ਾਰੀ ਕਿਰਤ ਅਤੇ ਮਾਨਵਤਾ ਦੇ ਹਿਤੈਸ਼ੀ ਇਨਕਲਾਬੀਆਂ ਨੂੰ ਹੋਂਦ 'ਚ ਲਿਆਉਂਦੀ ਹੈ। ਇਨਕਲਾਬੀ, ਮਜ਼ਦੂਰ ਜਮਾਤ ਦੀ ਵਿਚਾਰਧਾਰਾ ਅਤੇ ਰਾਜਨੀਤੀ ਅਪਣਾ ਕੇ ਅਤੇ ਗੈਰ-ਕਿਰਤੀਆਂ ਦੀ ਮਾਲਕੀ ਦਾ ਫਸਤਾ ਵੱਢਣ ਅਤੇ ਸਾਂਝੀਵਾਲਤਾ ਦਾ ਸਮਾਜ ਉਸਾਰਨ ਦੇ ਪ੍ਰੋਗਰਾਮ ਨੂੰ ਲੈ ਕੇ ਮੈਦਾਨ 'ਚ ਕੁੱਦਦੇ ਹਨ। ਅਜਿਹੇ ਮੈਦਾਨ 'ਚ ਨਿੱਤਰੇ ਕਮਿਉਨਿਸਟ ਇਨਕਲਾਬੀਆਂ ਦੀ ਪਾਰਟੀ ਦਾ ਹਮਦਰਦ ਡੂੰਗਰ ਮੇਰੇ ਨਾਵਲ "ਸ਼ਰਧਾ ਦੇ ਫੁੱਲ" ਦਾ ਕੇਂਦਰੀ ਧੁਰਾ ਜਾਂ ਆਖ ਲਵੋ ਮੁੱਖ ਪਾਤਰ ਹੈ।

ਨਾਵਲ "ਸ਼ਰਧਾ ਦੇ ਫੁੱਲ" ਦਾ ਮੁੱਖ ਪਾਤਰ ਡੂੰਗਰ ਗਰੀਬ ਕਿਸਾਨੀਂ ਨਾਲ ਸਬੰਧਤ ਹੈ। ਉਹ ਕਿਰਤ ਨੂੰ ਆਪਣੀ ਸ਼ਾਨ ਸਮਝਦਾ ਹੈ। ਜੋਬਨ ਰੁੱਤੇ ਕਿਰਤ ਕਰਨ 'ਚ ਉਹ ਝੰਡੀ ਝੁਲਾਉਂਦਾ ਹੈ। ਉਸ ਦੇ ਪਰਿਵਾਰਕ ਪਿਛੋਕੜ ਅਤੇ ਖੁਦ ਉਸ ਦਾ ਆਪਣਾ ਚਰਿੱਤਰ ਸਮੱਸ਼ਟਤਾ, ਜੁਰਅੱਤ, ਦ੍ਰਿੜਤਾ, ਨਿੱਡਰਤਾ ਅਤੇ ਉੱਚੇ-ਸੁੱਚੇ ਇਖਲਾਕ ਵਾਲਾ ਹੈ। ਉਹ ਦਿੱਖ ਪੱਖੋਂ ਵੀ ਬਣਦਾ-ਤਣਦਾ ਹੈ।.... ਪਰ ਉਸ ਦੀਆਂ

ਇਹਨਾਂ ਸਾਰੀਆਂ ਖੂਬੀਆਂ ਨੂੰ ਪਛਾੜਕੇ ਅਰਧ ਜਗੀਰੂ ਅਤੇ ਅਰਧ-ਸਾਮਰਾਜੀ ਮਾਲਕੀ ਆਧਾਰਤ ਸਮਾਜਿਕ ਪ੍ਰਬੰਧ ਉਸ ਨੂੰ ਬੇਇਨਸਾਫੀਆਂ, ਧੱਕੇਸ਼ਾਹੀਆਂ, ਬੇਇੱਜ਼ਤੀਆਂ, ਬੇ-ਚੈਨੀਆਂ, ਦੁੱਖਾਂ, ਕਲੇਸਾਂ, ਗ਼ਮਾਂ ਭਰੀ ਜ਼ਿੰਦਗੀ ਮੁਹੱਈਆ ਕਰਦਾ ਹੈ। ਇਹ ਸਭ ਕੁੱਝ ਡੂੰਗਰ ਦਾ ਜ਼ਿੰਦਗੀ ਨਾਲੋਂ ਮੋਹ ਭੰਗ ਕਰਦਾ ਹੈ। ਪਰ ਜਦ ਉਸ ਦਾ ਮਜ਼ਦੂਰ ਜਮਾਤ ਦੀ ਪਾਰਟੀ ਨਾਲ ਸੰਪਰਕ ਜੁੜਦਾ ਹੈ ਤਾਂ ਉਹ ਸਮਕਾਲੀ ਨਿੱਜੀ ਮਾਲਕੀ ਦੀ ਰਾਜ-ਸਤਾਅ ਅਤੇ ਉਸ ਦੀ ਸੇਵਾ 'ਚ ਭੁਗਤਣ ਵਾਲੇ ਮੌਕਾਪ੍ਰਸਤ, ਧਾਰਮਿਕ-ਮੂਲਵਾਦ ਅਤੇ ਹੋਰ ਪਛਾਕੜੀ ਅਨਸਰਾਂ ਦਾ ਬੇ-ਹੱਦ ਕੱਟੜ ਵਿਰੋਧੀ ਬਣਦਾ ਹੈ। ਰਾਜ-ਸਤਾਅ ਅਤੇ ਉਸ ਦੀ ਵਿਚਾਰਧਾਰਾ ਅਤੇ ਰਾਜਨੀਤੀ ਦੇ ਪਿਛਲੱਗਾਂ ਵੱਲੋਂ ਡੂੰਗਰ ਨੂੰ ਦਿੱਤੇ ਗਏ ਸਰੀਰਕ ਅਤੇ ਮਾਨਸਿਕ ਤਸੀਹੇ ਡੂੰਗਰ ਦੇ ਸਪੱਸ਼ਟਤਾ, ਜੁਰਅੱਤ, ਦ੍ਰਿੜਤਾ ਅਤੇ ਦਲੇਰੀ ਅਜਿਹੇ ਗੁਣਾਂ ਨੂੰ ਹੋਰ ਵਧੇਰੇ ਪ੍ਰਚੰਡ ਕਰਦੇ ਹਨ। ਉਸ ਦੀ ਪ੍ਰਚੰਡਤਾ, ਉਸ ਦੀ ਵਿਚਾਰਧਾਰਕ-ਰਾਜਨੀਤਕ ਸੀਮਤਾਈ ਕਾਰਨ ਜਨੂੰਨ ਦੀ ਹੱਦ ਤੱਕ ਚਲੀ ਜਾਂਦੀ ਹੈ।

ਅਜਿਹੀ ਹਾਲਤ 'ਚ ਪਹੁੰਚੇ ਡੂੰਗਰ ਨੂੰ ਜਗੀਰੂ, ਬੁਰਜੂਆ ਅਤੇ ਮੱਧਵਰਗੀ ਵਿਚਾਰਧਾਰਾ-ਰਾਜਨੀਤੀ ਦੇ ਧਾਰਨੀ ਪਾਗਲ ਦਾ ਦਰਜਾ ਦਿੰਦੇ ਹਨ। ਪਰ ਮਜ਼ਦੂਰ ਜਮਾਤ ਦੀ ਵਿਚਾਰਧਾਰਾ ਅਤੇ ਰਾਜਨੀਤੀ ਦੇ ਧਾਰਨੀ ਅਤੇ ਇਸ ਵਿਚਾਰਧਾਰਾ ਅਤੇ ਰਾਜਨੀਤੀ ਤੋਂ ਪ੍ਰਭਾਵਤ ਲੋਕ ਡੂੰਗਰ ਦੇ ਕਦਰਦਾਨ ਬਣਦੇ ਹਨ। ਇਸੇ ਕਰਕੇ ਡੂੰਗਰ ਦੀ ਝੰਡੀ ਚਬੂੰਤਰੇ ਵਾਲੀ ਸੱਤ 'ਚ ਵਾਰ-ਵਾਰ ਝੂਲਦੀ ਹੈ। ਉਹਨਾ ਸਮਿਆਂ 'ਚ ਤਾਂ ਡੂੰਗਰ ਦਾ ਚਰਿੱਤਰ ਚਿੱਟੇ ਦਿਨ ਵਾਂਗੂੰ ਉੱਭਰ ਕੇ ਸਾਹਮਣੇ ਆਉਂਦਾ ਹੈ, ਜਿਹਨਾਂ ਸਮਿਆਂ 'ਚ ਡੂੰਗਰ ਦਾ ਸਸਕਾਰ ਹੁੰਦਾ ਹੈ। ਉਸ ਦੇ ਸ਼ਰਧਾਂਜਲੀ ਸਮਾਗਮ ਲਈ ਤਿਆਰੀ ਮੁਹਿੰਮ ਜ਼ੋਰ-ਸ਼ੋਰ ਨਾਲ ਚੱਲਦੀ ਹੈ। ਡੂੰਗਰ ਦੀ ਉਪਾਸ਼ਕ ਪਿਆਰੋ ਉਸ ਦੀ ਕਿਰਤ ਦੀ ਝੰਡੀ ਨੂੰ ਕਈ ਦਹਾਕੇ ਸੰਭਾਲਣ ਬਾਅਦ ਉਸ ਦੀ ਲਾਟ 'ਤੇ ਝੁਲਾਉਂਦੀ ਹੈ ਅਤੇ ਉਸ ਦਾ ਪਿੱਛਾ ਪੂਰਨ ਦਾ ਪਰਨ ਦੁਹਰਾਉਂਦੀ ਹੈ।

ਮੈਂ ਆਪਣੇ "ਸ਼ਰਧਾ ਦੇ ਫੁੱਲ" ਨਾਵਲ 'ਚ ਡੂੰਗਰ ਨੂੰ ਪਹਿਚਾਨਣ ਅਤੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੇਰੀ ਇਹ ਕੋਸ਼ਿਸ਼ ਕਿੰਨੀਂ ਕੁ ਕਾਮਯਾਬ ਹੁੰਦੀ ਹੈ ? ਇਸ ਸਵਾਲ ਦਾ ਸਹੀ-ਸਹੀ ਜਵਾਬ ਤਾਂ ਡੂੰਗਰਾਂ ਅਤੇ ਪਿਆਰੋਆਂ ਨੂੰ ਮਜ਼ਦੂਰ ਜਮਾਤ ਦੇ ਦ੍ਰਿਸ਼ਟੀਕੋਣ ਨਾਲ ਵੇਖਣ ਵਾਲੇ ਪਾਠਕ ਅਤੇ ਅਲੋਚਕ ਹੀ ਦੇ ਸਕਦੇ ਹਨ।

ਇਨਕਲਾਬੀ ਸ਼ੁਭ ਇਛਾਵਾਂ ਨਾਲ

**- ਬਾਰੂ ਸਤਵਰਗ**

2-10-2002

# ਇੱਕ

"ਬੀਬੋ ਬੋਲਦੀ ਆਂ ਬਠਿੰਡਿਉਂ ਵੀਰ ਜੀ!.......ਮੈਂ ਅੱਜ ਹੀ ਜੋਗਾਪੁਰੋਂ ਆਈ ਆਂ......ਵਿਚਾਰਾ ਡੂੰਗਰ ਬਾਈ, ਤੇਜੋ ਤੇ ਜੈਲ ਤੋਂ ਸਤਿਆ ਸਾਡੇ ਸੁੱਕੇ ਸੂਏ ਬੰਨੀ ਦੇ ਖੇਤ ਵਾਲੇ ਕੋਠੇ 'ਚ ਰਹਿਣ ਲੱਗ ਗਿਆ......ਔਖੇ ਸਖਾਲੇ ਵੀਰ ਜੀ! ਤੁਸੀਂ ਉਹਦੇ ਕੋਲੇ ਜਰੂਰ-ਬਰ-ਜਰੂਰ ਜਾ ਕੇ ਆਉ।"

ਮੈਂ ਜੋਗਾਪੁਰ ਵਾਲੇ ਡੂੰਗਰ ਪ੍ਰਧਾਨ ਦੀ, ਦਰਮਿਆਨੇ ਕੱਦ, ਸਾਉਲੇ ਰੰਗ, ਤਿੱਖੇ ਨੈਣ-ਨਕਸਾਂ ਵਾਲੀ ਬੀਬੋ ਭੈਣ ਦਾ ਫੋਨ ਸੁਣਿਆ। ਬੀਬੋ ਦਾ ਫੋਨ ਆਉਣ ਤੋਂ, ਕੁਝ ਦਿਨ ਪਹਿਲਾਂ ਦਾ ਮੈਂ ਖੁਦ ਵੀ ਡੂੰਗਰ ਨੂੰ ਮਿਲਣ ਲਈ, ਜੋਗਾਪੁਰ ਜਾਣ ਬਾਰੇ ਸੋਚ ਰਿਹਾ ਸੀ। ਬੀਬੋ ਦੇ ਫੋਨ ਰਾਹੀਂ ਦਿੱਤੇ ਸੁਨੇਹੇ ਨੇ ਮੈਨੂੰ ਜੋਗਾਪੁਰ ਜਾਣ ਲਈ ਉਤਾਵਲਾ ਕੀਤਾ। ਮੈਂ ਦੂਸਰੇ ਦਿਨ ਹੀ ਪਾਠੀ ਬੋਲਦੇ ਨਾਲ ਉੱਠਿਆ। ਮੈਂ, ਆਪਣੇ ਘਰੋਂ ਦੋ ਦਿਨ ਬਾਹਰ ਰਹਿਣ ਬਾਰੇ, ਆਪਣੀ ਪਤਨੀ ਨੂੰ ਦੱਸਿਆ। ਸੂਰਜ ਦੀ ਟਿੱਕੀ ਚੜ੍ਹਨ ਦੇ ਨਾਲ, ਮੈਂ ਆਪਣਾ ਲੰਬੀ ਤਣੀਂ ਵਾਲਾ ਚਮੜੇ ਦਾ ਬੈਗ ਸੱਜੇ ਮੋਢੇ ਪਾ, ਜੋਗਾਪੁਰ ਜਾਣ ਲਈ, ਪਿੰਡ ਦੇ ਬੱਸ-ਸਟੈਂਡ ਨੂੰ ਤੁਰਿਆ।

ਬੱਸ ਤਕਰੀਬਨ ਡੇਢ-ਪੌਣੇ ਦੋ ਘੰਟਿਆਂ 'ਚ ਜੋਗਾਪੁਰ ਪਿੰਡ ਦੇ ਬੱਸ-ਸਟੈਂਡ 'ਤੇ ਪਹੁੰਚੀ। ਮੈਂ ਬੱਸੋਂ ਉੱਤਰ ਕੇ ਪਿੰਡ ਦੇ ਪੂਰਬ ਵਾਲੇ ਪਾਸੇ ਦੀ ਫਿਰਨੀ ਤੁਰਿਆ। ਮੇਰੇ, ਫਿਰਨੀ-ਫਿਰਨੀ ਕੁਝ ਮਿੰਟ ਤੁਰਨ ਬਾਅਦ, ਫਿਰਨੀ ਤੋਂ ਪੂਰਬ ਵਾਲੇ ਪਾਸੇ, ਦਾਖਾ ਪਿੰਡ ਨੂੰ ਜਾਣ ਵਾਲੀ ਲਿੰਕ ਰੋਡ ਆਈ। ਮੈਂ ਇਸ ਲਿੰਕ ਰੋਡ ਮੁੜਿਆ। ਮੈਨੂੰ ਲਿੰਕ ਰੋਡ 'ਤੇ ਤੁਰਦੇ ਨੂੰ ਮਸਾਂ ਚੌਵੀ-ਪੱਚੀ ਮਿੰਟ ਹੋਏ ਹੋਣਗੇ। ਇੰਨੇ ਨੂੰ, ਮੈਨੂੰ ਕਿੱਕਰਾਂ, ਜੰਡਾਂ, ਵਣਾਂ, ਪਹਾੜੀ ਕਿੱਕਰਾਂ ਦੇ ਰੁੱਖਾਂ, ਮਲ੍ਹੇ-ਝਾੜੀਆਂ, ਕਰੀਰਾਂ ਅਤੇ ਸਰ੍ਹਕੜੇ ਆਦਿ ਦੀ, ਲਿੰਕ ਰੋਡ ਦੇ ਨਾਲ-ਨਾਲ ਸ਼ੁਰੂ ਹੋਈ ਪੱਟੀ ਵਿਖਾਈ ਦੇਣ ਲੱਗੀ। ਮੈਂ ਇਸ ਪੱਟੀ ਵੱਲ ਵੇਖਦਾ ਅਤੇ ਲਿੰਕ ਰੋਡ 'ਤੇ ਤੁਰਦਾ ਸੋਚਣ ਲੱਗਿਆ, "ਹਾਲੇ ਵੀ ਲੋਕੀਂ ਏਸ ਪੱਟੀ ਨੂੰ ਪਤਾ ਨਹੀਂ ਕਿਉਂ ? ਸੁੱਕਾ-ਸੂਆ ਆਖੀ ਜਾਂਦੇ ਐ। ਸੂਏ ਵਾਲੀ ਕੋਈ ਗੱਲ ਤਾਂ ਲੱਗ ਨਹੀਂ ਰਹੀ। ਸੂਏ ਨੂੰ ਬੰਦ ਹੋਇਆਂ ਤਾਂ ਚਾਲੀ-ਇਕਤਾਲੀ ਸਾਲ ਹੋਗੇ ਹੋਣਗੇ। ਸੂਆ ਬੰਦ ਉਦੋਂ ਹੋਇਆ ਸੀ, ਜਦੋਂ ਜੋਗਾਪੁਰ ਦੇ ਪੱਛਮ ਵਾਲੇ ਪਾਸੇ ਦਾ ਪੱਕਾ ਸੂਆ ਚਾਲੂ ਹੋਇਆ ਸੀ। ਹੁਣ ਤਾਂ ਰੁੱਖਾਂ, ਝਾੜਾਂ, ਬੂਟਾਂ ਅਤੇ ਘਾਹ-ਫੂਸ ਦੀ ਇਹ ਪੱਟੀ ਪੰਛੀਆਂ-ਪਰਿੰਦਿਆਂ,

ਜ਼ਹਿਰੀਲੇ ਕੀੜਿਆਂ-ਮਕੌੜਿਆਂ ਅਤੇ ਅਵਾਰਾ ਪਸ਼ੂਆਂ ਦਾ ਰਹਿਣ-ਵਸੇਰਾ ਬਣੀ ਦਿਸਦੀ ਹੈ......ਲੱਕੜ-ਬਾਲਣ ਦਾ ਸਾਧਨ ਬਣੀ ਲੱਗਦੀ ਹੈ। ਮਾਲ-ਡੰਗਰ ਦੀ ਚਾਰਾਗਾਹ ਬਣੀ ਨਜ਼ਰ ਆਉਂਦੀ ਹੈ।"

ਮੇਰੀ ਲਿੰਕ ਰੋਡ 'ਤੇ ਤੁਰਦੇ ਦੀ ਸੋਚਾਂ ਦੀ ਲੜੀ ਉਦੋਂ ਟੁੱਟੀ, ਜਦੋਂ ਮੈਨੂੰ ਲਿੰਕ ਰੋਡ ਤੋਂ ਪੂਰਬ ਵੱਲ ਨੂੰ ਉੱਤਰਦੀ ਅਤੇ ਰੁੱਖਾਂ, ਝਾੜਾਂ-ਬੂਟਾਂ ਅਤੇ ਘਾਹ-ਫੂਸੀ ਦੀ ਪੱਟੀ ਨੂੰ ਕਰਾਸ ਕਰਦੀ, ਦਸ-ਬਾਰਾਂ ਫੁੱਟ ਚੌੜੀ ਪਹੀ ਦਿਸੀ। ਮੈਂ ਲਿੰਕ ਰੋਡ ਨੂੰ ਛੱਡ ਕੇ ਪਹੀ ਮੁੜਿਆ। ਮੈਂ ਪਹੀ-ਪਹੀ ਤੁਰਦਾ ਢਾਈ ਤਿੰਨ ਮਿੰਟਾਂ 'ਚ ਪੱਟੀ ਤੋਂ ਬਾਹਰ ਆਇਆ। ਮੈਨੂੰ ਰੇਤਲੀ ਪਹੀ 'ਚ ਤੁਰਦੇ ਨੂੰ, ਸਾਹਮਣੇ ਪੂਰਬ ਵੱਲ ਨੂੰ ਤਿੰਨ ਸੌ ਸਵਾ ਤਿੰਨ ਸੌ ਗਜ ਦੀ ਦੂਰੀ ਉਤਲਾ ਰੁੱਖਾਂ ਦਾ ਝੁੰਡ ਦਿਸਣ ਲੱਗਿਆ। ਰੁੱਖਾਂ ਦੇ ਝੁੰਡ ਨੇੜਲਾ ਪੱਕਾ, ਪਰ ਟੀਪ-ਪਲੱਸਤਰ ਤੋਂ ਸੱਖਣਾ ਨੀਵੀਂ ਛੱਤ ਵਾਲਾ ਕੋਠਾ ਦਿਸਣ ਲੱਗਿਆ। ਰੁੱਖਾਂ ਦੇ ਝੁੰਡ ਅਤੇ ਕੋਠੇ ਤੋਂ ਅਗਾਹਾਂ, ਸੌ-ਡੇਢ ਸੌ ਗਜ ਦੀ ਵਿੱਥ ਉਤਲੇ ਕੱਕੇ ਰੇਤੇ ਦੇ ਉੱਚੇ-ਉੱਚੇ ਟਿੱਬੇ ਦਿਸਣ ਲੱਗੇ। ਟਿੱਬਿਆਂ ਤੋਂ ਉੱਠ ਰਹੇ ਵਰੋਲੇ ਦਿਸਣ ਲੱਗੇ। ਮੈਂ ਜਦ ਕੋਠੇ ਅਤੇ ਰੁੱਖਾਂ ਦੇ ਝੁੰਡ ਤੋਂ ਵੀਹ-ਪੱਚੀ ਗਜ ਦੀ ਵਿੱਥ 'ਤੇ ਸਾਂ, ਤਾਂ ਮੈਨੂੰ ਕੋਠੇ ਵਿੱਚੋਂ ਬਾਹਰ ਨਿੱਕਲ ਰਿਹਾ ਲੰਬੇ ਕੱਦ, ਹੱਡਲ ਸਰੀਰ ਅਤੇ ਗੋਰੇ ਰੰਗ ਵਾਲਾ ਡੂੰਗਰ ਪ੍ਰਧਾਨ ਦਿਸਿਆ।

ਡੂੰਗਰ ਨੇ ਫਿੱਟੇ ਕੋਕਾ-ਕੋਲਾ ਰੰਗ ਦੀ ਘਸੀ-ਪੁਰਾਣੀ ਪੱਗ, ਆਪਣੇ ਸੂੰਗੜੀ ਚਮੜੀ ਵਾਲੇ ਚੌੜੇ ਮੱਥੇ ਤੋਂ ਥੋੜ੍ਹੀ ਟੇਢੀ ਕਰਕੇ ਅਤੇ ਗਿੱਚੀ ਉਤਲਾ ਲੜ ਟੰਗ ਕੇ, ਪੇਚ-ਪੇਚ ਬੰਨ੍ਹੀ ਹੋਈ ਹੈ। ਉਸ ਦੀਆਂ ਅੱਖਾਂ 'ਤੇ ਨਿੱਕੇ, ਮੋਟੇ ਅਤੇ ਧੁੰਦਲੇ ਸ਼ੀਸਿਆਂ ਅਤੇ ਸਸਤੇ ਫਰੇਮ ਵਾਲੀ ਐਨਕ ਲੱਗੀ ਹੋਈ ਹੈ। ਉਸ ਦੀ ਚਿੱਟੀ ਦਾੜ੍ਹੀ ਅਤੇ ਮੁੱਛਾਂ ਆਪਸ 'ਚ ਘਿਉ-ਖਿਚੜੀ ਹੋਈਆਂ ਨਜ਼ਰ ਆ ਰਹੀਆਂ ਹਨ। ਉਸ ਨੇ ਬਿਸਕੁਟੀ ਰੰਗ ਦੇ ਸਸਤੇ ਕੱਪੜੇ ਦਾ ਮੇਲ ਨਾਲ ਭਰਿਆ ਕਮੀਜ਼-ਪਜਾਮਾ ਪਹਿਨਿਆ ਹੋਇਆ ਹੈ। ਪਜਾਮਾ ਥੋੜ੍ਹਾ ਉੱਚਾ ਹੋਣ ਕਾਰਨ, ਡੂੰਗਰ ਪ੍ਰਧਾਨ ਦੇ ਗਿੱਟੇ ਨੰਗੇ ਹੋ ਰਹੇ ਹਨ। ਉਸਨੇ ਪੈਰੀਂ ਰਬੜ ਦੀਆਂ ਬੱਦਰੀਆਂ ਵਾਲੀਆਂ ਚੱਪਲਾਂ ਪਾਈਆਂ ਹੋਈਆਂ ਹਨ। ਉਹ ਨਜ਼ਰ ਘੱਟ ਹੋਣ ਕਾਰਨ, ਕੋਠੇ 'ਚੋਂ ਬਾਹਰ ਨਿੱਕਲਦਾ, ਨਿੱਕੇ-ਨਿੱਕੇ ਕਦਮ ਪੁਟਦਾ ਨਜ਼ਰ ਆ ਰਿਹਾ ਹੈ। ਰੁੱਖਾਂ ਦੇ ਝੁੰਡ ਵਿੱਚੋਂ ਬਾਹਰ ਨੂੰ ਸਿਰ ਕੱਢਦੀ ਕਿੱਕਰ ਦੇ ਖੜਸੁੱਕ ਟਾਹਣੇ ਦੀਆਂ ਟਾਹਣੀਆਂ ਉਤਲੇ ਘੁੱਗੀ ਦੇ ਆਲ੍ਹਣੇ ਵੱਲ ਨੂੰ

ਵਿਰੁੱਧ ਨਫ਼ਰਤ ਭਰੇ ਅੰਦਾਜ਼ 'ਚ ਬੋਲਣ ਲੱਗਿਆ, "ਸਾਡੇ ਵਾਲੇ, ਮੈਥੋਂ ਛੋਟੇ ਜੈਲ ਬਹੇੜ ਨੇ ਢਾਹਿਆ ਸੀ।......ਢਾਹਿਆ ਵੀ ਕੀੜੇ ਪੈਣੇ ਨੇ ਉਦੋਂ......ਜਦੋਂ ਮੈਂ ਤੇ ਬਾਪੂ ਏਥੇ ਖੇਤ ਨਹੀਂ ਸੀ। ਉਸ ਕੁੱਤੇ ਦੀ ਏਸ ਕਰਤੂਤ ਪਿੱਛੇ ਮੈਂ ਤੇ ਬਾਪੂ ਨੇ ਉਸ ਨਾਲ ਐਸੀ ਕੁੱਤੇ-ਖਾਣੀ ਕੀਤੀ ਸੀ......ਜੈਸੀ ਕੁੱਤੇ ਖਾਣੀ ਖੇਤ ਪਏ ਗਧੇ ਨਾਲ ਵੀ ਨਹੀਂ ਹੁੰਦੀ।"

ਡੂੰਗਰ ਕੁਝ ਸਮਾਂ ਹੋਰ ਆਪਣੇ ਛੋਟੇ ਭਰਾ ਜੈਲ ਪ੍ਰਤੀ ਆਪਣੇ ਮਨ ਅੰਦਰਲੀ ਨਫ਼ਰਤ ਉਗਲਛਦਾ ਰਿਹਾ। ਫੇਰ ਧੀਰੇ-ਧੀਰੇ ਠੀਕ ਰੌਂਅ 'ਚ ਆ ਕੇ ਅਧੂਰੀ ਛੱਡੀ ਗੱਲ ਕਰਨ ਲੱਗਾ, "ਸਾਡੇ ਤਿਹਾਸਕ ਡੁੰਬੇ 'ਚ ਆਉਣ ਵਾਲੇ ਦੇਸ਼-ਭਗਤਾਂ ਖਾਤਰ ਮੈਂ ਤੇ ਮੇਰੀ ਬੇਬੇ ਨੇ ਰੋਟੀ ਲੈ ਕੇ ਆਉਣੀ। ਉਹਨਾਂ ਦਾ ਬੇਬੇ ਨੂੰ ਭੈਣੇ-ਭੈਣੇ ਆਖਦਿਆਂ ਦਾ ਮੂੰਹ ਸੁੱਕਣਾ। ਮੇਰੇ ਨਾਲ ਉਹਨਾਂ ਖੂਬ ਲਾਡ-ਪਿਆਰ ਕਰਨਾ। ਪਰ ਉਸ ਟੈਮ ਬਸ ਕੱਲੇ ਵਜ਼ੀਰ ਸਿਉਂ ਦੇ ਨਉਂ ਅਤੇ ਪਿੰਡ ਤੋਂ ਬਿਨਾਂ ਹੋਰ ਕਿਸੇ ਦੇ ਨਉਂ ਅਤੇ ਪਿੰਡ ਦੇ ਨਉਂ ਦਾ ਬਾਪੂ ਨੂੰ ਪਤਾ ਨਹੀਂ ਸੀ। ਨਾ ਬੇਬੇ ਨੂੰ ਪਤਾ ਸੀ। ਮੈਨੂੰ ਤਾਂ ਪਤਾ ਹੀ ਕੀ ਹੋਣਾ ਸੀ। ਕਿਉਂਕਿ ਮੈਂ ਤਾਂ ਉਹਨਾਂ ਟੈਮਾਂ 'ਚ ਹੋਊਂ ਮਸਾਂ ਸੱਤ-ਅੱਠ ਵਰ੍ਹਿਆਂ ਦਾ। ਉਹਨਾਂ ਦੇਸ਼ ਭਗਤਾਂ ਦੇ ਨਉਂਆਂ ਤੇ ਪਿੰਡਾਂ ਦਾ ਤਾਂ ਸਾਨੂੰ ਉਸ ਵਕਤ ਪਤਾ ਲੱਗਿਆ, ਜਿਸ ਵਕਤ ਵਜ਼ੀਰ ਸਿਉਂ ਵੋਟਾਂ-ਵਟੋਰੂ ਟੋਲੇ 'ਚ ਜਾ ਰਲਿਆ।" ਡੂੰਗਰ ਗੱਲ ਦਸਦਾ-ਦਸਦਾ ਸਤਿਕਾਰ ਵਾਲੇ ਰੌਂਅ 'ਚ ਆ ਬਾਬਾ ਬੂਝਾ ਸਿੰਘ ਅਤੇ ਜੀਤ ਸਿਉਂ ਕੋਮਲ ਹੋਰਾਂ ਬਾਰੇ ਬੋਲਣ ਲੱਗਿਆ, "ਬਾਬਾ ਬੂਝਾ ਸਿਉਂ ਤਾਂ ਉਹਨਾਂ ਟੈਮਾਂ 'ਚ ਪੂਰਾ ਗੋਰਾ-ਨਿਸ਼ੋਹ ਅਤੇ ਲੰਮਾ-ਲੱਝਾ ਕੜੀ ਵਰਗਾ ਗੱਭਰੂ ਸੀ ਤੇ ਜੀਤ ਸਿਉਂ ਕੋਮਲ ਦਰਮਿਆਨੇ ਕੱਦ, ਗੋਲ-ਗੋਰੇ ਚਿਹਰੇ ਅਤੇ ਭੋਲੇ-ਭਾਲੇ ਮੁਹਾਂਦਰੇ ਵਾਲਾ ਪੰਦਰਾਂ-ਸੋਲਾਂ ਵਰ੍ਹਿਆਂ ਦਾ ਮੁੱਛ-ਫੁੱਟ ਸੀ। ਸਾਰੇ ਜੀਤ ਸਿਉਂ ਕੋਮਲ ਨੂੰ ਨਿੱਕੀ ਉਮਰ ਦਾ ਹੋਣ ਕਰਕੇ ਅਤੇ ਉਸ ਦਾ ਮੁਹਾਂਦਰਾ ਕਰਤਾਰ ਸਿਉਂ ਸਰਾਭੇ ਨਾਲ ਮਿਲਦਾ-ਜੁਲਦਾ ਹੋਣ ਕਰਕੇ ਉਹਨੂੰ ਸਰਾਭਾ ਹੀ ਆਂਹਦੇ ਹੁੰਦੇ ਸਨ। ਬਾਬਾ ਬੂਝਾ ਸਿਉਂ ਤੇ ਜੀਤ ਸਿਉਂ ਕੋਮਲ ਹੋਰੀਂ ਬਾਅਦ 'ਚ ਵੋਟਾਂ-ਵਟੋਰੂਆਂ 'ਚ ਰਲਣ ਦੀ ਬਜਾਏ ਮਜ਼ੂਰਾਂ-ਕਿਰਸਾਨਾਂ ਦੀ ਨਕਸਲਵਾੜੀ ਪਾਰਟੀ 'ਚ ਕੰਮ ਕਰਨ ਲੱਗੇ। ਬਾਬਾ ਬੂਝਾ ਸਿਉਂ ਤਾਂ ਅੱਸੀ ਸਾਲਾਂ ਦੀ ਉਮਰ ਤੱਕ ਲੋਕ-ਸੇਵਾ ਕਰਦਾ-ਕਰਦਾ ਅੰਤ ਝੂਠੇ ਪੁਲਸ ਮੁਕਾਬਲੇ 'ਚ ਸ਼ਹੀਦੀ ਪਾ ਗਿਆ। ਜੀਤ ਸਿਉਂ ਕੋਮਲ

ਹੁਣ ਬੁਢਾਪੇ 'ਚ ਵੀ ਮਜ਼ੂਰਾਂ-ਕਿਰਸਾਨਾਂ ਦੀ ਆਜ਼ਾਦੀ ਖਾਤਰ ਸਿਰ 'ਤੇ ਕੱਫਣ ਬੰਨ੍ਹ ਕੇ ਕੰਮ ਕਰ ਰਿਹੈ....." ਡੂੰਗਰ ਪੰਜ-ਸੱਤ ਮਿੰਟ ਹੋਰ ਜੀਤ ਸਿਉਂ ਕੋਮਲ ਬਾਰੇ ਗੱਲਾਂ ਕਰਦਾ ਰਿਹਾ। ਮੈਂ ਉਸ ਦੀਆਂ ਗੱਲਾਂ ਪੂਰੀ ਦਿਲਚਸਪੀ ਨਾਲ ਸੁਣਦਾ ਰਿਹਾ।

ਫੇਰ ਡੂੰਗਰ ਚਾਹ ਬਣਾਉਣ ਲਈ ਉੱਠਿਆ। ਮੈਂ ਕੋਠੇ ਨੇੜਲੇ ਚੁੱਲ੍ਹੇ 'ਤੇ ਚਾਹ ਬਣਾਉਣ ਲੱਗੇ ਡੂੰਗਰ ਕੋਲ ਜਾ ਕੇ, ਪੱਕੀ ਇੱਟ ਹੇਠਾਂ ਰੱਖ ਬੈਠਾ। ਚਾਹ ਬਣਾ ਰਹੇ ਡੂੰਗਰ ਨੇ ਆਪਣੀ ਪਤਨੀ ਤੇਜੋ ਅਤੇ ਆਪਣੇ ਭਰਾ ਜੈਲ ਹੋਰਾਂ ਦੇ ਵਰਤਾਉ ਬਾਰੇ ਗੱਲ ਛੇੜਨੀ ਚਾਹੀ। ਮੈਂ ਉਸਦੇ ਗੱਲ ਛੇੜਨ ਤੋਂ ਪਹਿਲਾਂ ਹੀ ਬੋਲਿਆ,

"ਪ੍ਰਧਾਨਾ! ਧੀਰਜ ਰੱਖ......ਮੈਂ ਤੇਰੀ ਹੱਡ-ਬੀਤੀ ਸੁਣਨ ਹੀ ਆਇਆਂ। ਏਸ ਖਾਤਰ ਮੈਨੂੰ ਤੇਰੇ ਕੋਲ ਜਿੰਨਾਂ ਟੈਮ ਠਹਿਰਨਾ ਪਿਆ, ਠਹਿਰੂੰਗਾ। ਤੂੰ ਕੇਰਾਂ ਚਾਹ ਬਣਾ......।"

"ਪਤੰਦਰਾ! ਤੇਰੇ ਵਾਲੀ ਵੀ ਕਮਾਲ ਦੀ ਗੱਲ ਐ.....ਮੇਰੀ ਹੱਡ-ਬੀਤੀ ਸੁਣ ਕੇ ਕੀ ਤੂੰ ਮੇਰੀ ਤਵਾਰੀਖ ਲਿਖਣੀ ਐਂ ?"

"ਹਾਂ, ਤਵਾਰੀਖ ਹੀ ਲਿਖਣੀ ਐਂ, ਤੂੰ ਤਾਂ ਆਪ ਅੰਤਰਜਾਮੀ ਐਂ।"

"ਮੇਰੇ ਯਾਰ! ਵੇਖੀਂ ਕਿਤੇ ਹੋਰ ਨਾ ਤਵਾਰੀਖ ਲਿਖਦਾ-ਲਿਖਦਾ ਮੇਰੇ ਵਾਲਾ ਮੱਕੂ ਬੰਨ੍ਹ ਦੀਂ। ਥੋਡਾ ਲਿਖਾਰੀਆਂ ਦਾ ਕੋਈ ਪਤਾ ਨਹੀਂ ਹੁੰਦਾ......।"

ਡੂੰਗਰ ਢਿੱਡੋਂ ਪੂਰਾ ਖੁਸ਼ ਸੀ। ਉਸਦੀ ਐਨਕ ਦੇ ਨਿੱਕੇ-ਮੋਟੇ ਅਤੇ ਧੁੰਦਲੇ ਸ਼ੀਸਿਆਂ ਹੇਠਲੀਆਂ ਅੱਖਾਂ ਚਮਕਣ ਲੱਗੀਆਂ ਸਨ। ਉਹ ਚੁੱਲ੍ਹੇ 'ਚ ਲਟ-ਲਟ ਬਲਦੀ ਅੱਗ 'ਤੇ ਨਰਮੇ ਦੀਆਂ ਤੋੜੀਆਂ ਛਟੀਆਂ ਦਾ ਹੋਰ ਝੋਕਾ ਲਾਉਣ ਲੱਗਿਆ। ਲਟ-ਲਟ ਬਲ੍ਹਦੀ ਅੱਗ ਦੀਆਂ ਲਾਟਾਂ ਚੁੱਲ੍ਹੇ ਤੋਂ ਬਾਹਰ ਨਿਕਲਣ ਲੱਗੀਆਂ। ਚੁੱਲ੍ਹੇ 'ਚ ਬਲਦੀ ਅੱਗ ਉਤਲੇ ਪਤੀਲੇ ਵਿਚਲੀ ਚਾਹ ਉੱਬਲਣ ਲੱਗੀ।

## ਦੋ

ਮੈਂ ਅਤੇ ਡੂੰਗਰ ਚਾਹ ਪੀਣ ਪਿੱਛੋਂ ਮੁੜ ਆਪੋ-ਆਪਣੇ ਮੰਜਿਆਂ 'ਤੇ ਬੈਠੇ। ਮੈਂ ਉਸ ਨੂੰ ਹੱਡ-ਬੀਤੀ ਸੁਣਾਉਣ ਨੂੰ ਕਿਹਾ। ਉਸ ਨੇ ਪਹਿਲਾਂ ਸਿਰ

’ਤੇ ਬੰਨ੍ਹੀ ਪੱਗ ਕੰਨ ਤੋਂ ਥੋੜ੍ਹੀ ਹੇਠਾਂ ਨੂੰ ਖਿੱਚੀ। ਫੇਰ ਐਨਕ ਨੱਕ ਤੋਂ ਥੋੜ੍ਹੀ ਉਤਾਹਾਂ ਨੂੰ ਉਗਾਸੀ। ਫੇਰ ਉਸ ਨੇ ਠਰਮੇਂ ਵਾਲੇ ਅੰਦਾਜ਼ ਨਾਲ ਆਪਣੀ ਹੱਡ-ਬੀਤੀ ਸੁਣਾਉਣੀ ਸ਼ੁਰੂ ਕੀਤੀ।

"ਪ੍ਰਕਾਸ਼! ਸਾਡੇ ਵੱਡੇ ਬੁੜ੍ਹੇ ਜਾਣੀ ਕੇ ਮੇਰੇ ਦਾਦੇ ਦਾ ਨਾਉਂ ਪਾਲਾ ਸਿਉਂ ਸੀ। ਬੜਾ ਰੰਟ ਬੁੜ੍ਹਾ ਸੀ। ਧੀ-ਭੈਣ ਦੀ ਆਣ-ਇੱਜ਼ਤ ਦਾ ਸੀਰੀ। ਗਰੀਬ-ਗੁਰਬੇ ’ਤੇ ਹੈ-ਭੈ ਕਰਨ ਵਾਲਾ। ਉਏ ਨਾ ਕਹਾਉਣ ਵਾਲਾ। ਉਹਦੇ ਏਹਨਾਂ ਪੱਖਾਂ ਕਰਕੇ ਹੀ ਸਾਰੇ ਜੋਗਾਪੁਰ ’ਚ ਬਾਬਾ ਪਾਲਾ, ਬਾਬਾ ਪਾਲਾ, ਪਈ ਹੁੰਦੀ ਸੀ। ਬਾਬੇ ਪਾਲੇ ਦੇ ਤਿੰਨ ਪੁੱਤ ਸਨ। ਵੱਡਾ ਤਾਇਆ ਨੰਦ ਸਿਉਂ, ਵਿਚਾਲੜਾ ਬਾਪੂ ਚੰਦ ਸਿਉਂ ਤੇ ਸਾਰਿਆਂ ਤੋਂ ਛੋਟਾ ਚਾਚਾ ਮਕੰਦ ਸਿਉਂ। ਬਾਪੂ ਹੋਰਾਂ ਦੇ ਭੈਣ ਕੋਈ ਹੈ ਨਹੀਂ ਸੀ। ਬਾਪੂ ਚੰਦ ਸਿਉਂ ਦੇ ਅਗਾਹਾਂ ਅਸੀਂ ਛੀ ਭੈਣ-ਭਰਾ ਸੀ। ਵੱਡੀ ਭੈਣ ਸੀਤੋ, ਜੋ ਬਡਬਰ ਵਿਆਹੀ ਹੋਈ ਐ। ਮੈਥੋਂ ਛੋਟੀ ਖੋਖਰ ਵਾਲੀ ਭੈਣ ਜੀਤੋ, ਜੀਤੋ ਤੋਂ ਨਿੱਕਾ ਜੈਲ ਬਹੇੜ। ਜੈਲ ਬਹੇੜ ਤੋਂ ਛੋਟਾ ਕੈਲ। ਕੈਲ ਤੋਂ ਛੋਟੀ ਬੀਬੋ, ਜਿਹੜੀ ਵਿਆਹ ਭੈਣੀ ਐ, ਊਂ ਰਹਿੰਦੀ ਬਠਿੰਡੇ ਐ।

ਬਾਪੂ ਚੰਦ ਸਿਉਂ ਦੇ ਬਚਪਨ ਦਾ ਇੱਕ ਹੋਰ ਲੰਗੋਟੀਆ ਯਾਰ ਸੀ ਤਾਇਆ ਅਰਜਨ। ਤਾਇਆ ਅਰਜਨ ਮਧਰੇ ਕੱਦ, ਪੱਕੇ ਰੰਗ, ਖੋਦੀ ਦਾੜ੍ਹੀ ਅਤੇ ਚਮਕੀਲੀਆਂ ਅੱਖਾਂ ਵਾਲਾ, ਛੁਰੀ ਵਰਗਾ ਬੁੜ੍ਹਾ ਸੀ। ਉਹ ਤੇ ਬਾਪੂ, ਤਾਏ ਦੇ ਦੱਸਣ ਮੁਤਾਬਕ ਬਚਪਨੇ ’ਚ ਕੱਠੇ ਮਾਲ-ਡੰਗਰ ਚਾਰਦੇ ਰਹੇ ਸਨ। ਕੱਠੇ ਮੇਲਿਆਂ ਮਸੈਦਿਆਂ ’ਤੇ ਜਾਂਦੇ ਸਨ। ਜੇ ਕਿਤੇ ਕਿਸੇ ਨਾ ਕਿਸੇ ਗੱਲ ਪਿੱਛੇ ਉਹਨਾਂ ਦੋਵਾਂ ਵਿੱਚੋਂ ਕਿਸੇ ਦੇ ਵਿਰੋਧੀ ਨਾਲ ਸਿੰਗ ਫਸਦੇ ਤਾਂ ਉਹ ਦੋਵੇਂ ਡਾਂਗਾਂ ਫੜ ਵਿਰੋਧੀਆਂ ਨਾਲ ਨੌਂਹ-ਪੰਜਾ ਲੈਂਦੇ ਸਨ। ਉਹ ਇੱਕ ਦੂਜੇ ਦੀਆਂ ਬਾਹਾਂ ਸਨ।" ਡੂੰਗਰ ਗੱਲ ਕਰਦਾ-ਕਰਦਾ, ਪਹਿਲਾਂ ਨਾਲੋਂ ਥੋੜ੍ਹਾ ਖੁਸ਼ੀ ਭਰੇ ਰੌਂਅ ’ਚ ਆ ਕੇ ਬੋਲਣ ਲੱਗਿਆ,

"ਊਂ ਪ੍ਰਕਾਸ਼! ਉਹ ਦੋਵੇਂ ਬੁੜ੍ਹੇ ਪੂਰੇ ਪੁਰਾਣੇ ਖਿਆਲਾਂ ਦੇ ਸਨ। ਇੱਕ ਪਾਸੇ ਤਾਂ ਇੱਕ ਦੂਜੇ ਦੇ ਸਾਹਾਂ ਦੇ ਦਵਾਨੇ ਸਨ ਪਰ ਦੂਜੇ ਪਾਸੇ ਇੱਕ ਭਾਂਡੇ ਬਹਿ ਕੇ ਖਾਣ ਤੋਂ ਤੀਰੋਂ ਤ੍ਰਹਿੰਦੇ ਕਾਂ ਵਾਂਗੂੰ ਤ੍ਰਹਿੰਦੇ ਸਨ। ਆਪੋ-ਆਪਣੀ ਜਾਤ ਦੀਆਂ ਹੱਦਾਂ ਅੰਦਰ ਰਹਿਣ ਨੂੰ ਉਹ ਆਪਣੀ ਵਡਿਆਈ ਸਮਝਦੇ ਸਨ। ਬੇਬੇ ਇੱਕ ਪਾਸੇ ਤਾਂ ਤਾਏ ਅਰਜਨ ਨੂੰ ਖਾਣ-ਪੀਣ ਖਾਤਰ ਬਾਪੂ ਨਾਲ

ਦਾ ਦੁੱਧ-ਘਿਉ ਦਿੰਦੀ, ਪਰ ਦੂਜੇ ਪਾਸੇ ਬੇਬੇ ਸਾਨੂੰ ਭੈਣਾਂ-ਭਰਾਵਾਂ ਨੂੰ ਤਾਏ ਅਰਜਨ ਦੇ ਤੂੜੀ ਵਾਲੀ ਸਬਾਤ ਦੀ ਟਾਂਡ ਤੇ ਪਏ ਕੌਲੇ ਨੂੰ ਹੱਥ ਲਾਉਣ ਤੋਂ ਪੂਰਾ ਵਰਜਦੀ।" ਡੂੰਗਰ, ਤਾਏ ਅਰਜਨ, ਚੰਦ ਸਿਉਂ ਅਤੇ ਆਪਣੀ ਬੇਬੇ ਪ੍ਰੇਮੋ ਦੇ ਜਾਤੀ-ਪਾਤੀ ਸੁਭਾਵਾਂ ਬਾਰੇ ਕੁਝ ਮਿੰਟ ਹੋਰ ਦਸਦਾ ਰਿਹਾ। ਫੇਰ ਉਸ ਨੇ ਅਗਾਹਾਂ ਗੱਲ ਤੋਰਦਿਆਂ ਦੱਸਣਾ ਸ਼ੁਰੂ ਕੀਤਾ,

"ਉਹਨਾਂ ਟੈਮਾਂ 'ਚ ਸਾਡੇ ਘਰ ਦੇ ਲੰਮੇ-ਚੌੜੇ ਵਿਹੜੇ 'ਚ ਪੰਜ-ਪੰਜ, ਛੀ-ਛੀ ਸੱਜਰ ਸੂਈਆਂ ਲਵੇਰੀਆਂ ਖੜ੍ਹੀਆਂ ਰਹਿੰਦੀਆਂ। ਬੇਬੇ ਦੁੱਧ ਵੇਚਣ ਨੂੰ ਪੁੱਤ ਵੇਚਣ ਦੇ ਬਰੋਬਰ ਸਮਝਦੀ। ਸਾਰੀਆਂ ਲਵੇਰੀਆਂ ਦਾ ਦੁੱਧ-ਘਿਉ ਟੱਬਰ ਦੇ ਖਾਣ-ਪੀਣ ਦੇ ਕੰਮ ਆਉਂਦਾ। ਮੈਂ ਮੇਧਾ ਨਾਲ ਨਿੱਤ ਦਾ ਤਿੰਨ ਸੇਰ ਡਾਲ੍ਹੀ-ਬੰਨ੍ਹਵਾਂ ਦੁੱਧ ਪੀਂਦਾ ਤੇ ਦੋ ਛਟਾਕਾਂ ਘਿਉ ਖਾਂਦਾ। ਫੇਰ ਖੇਤੀ ਦਾ ਖੂਬ ਦੇਹ-ਤੋੜ ਕੇ ਕੰਮ ਕਰਦਾ। ਯਕੀਨ ਕਰਨਾ ਪ੍ਰਕਾਸ਼! ਉਹਨਾਂ ਟੈਮਾਂ 'ਚ ਮੇਰੇ ਥੱਬੇ-ਥੱਬੇ ਦੇ ਪੱਟ ਹੁੰਦ ਸਨ। ਡੌਲਿਆਂ 'ਚ ਛੱਲੀਆਂ ਪੈਂਦੀਆਂ ਸਨ। ਸਰੀਰ ਸਾਲਾ ਗਾਡਰ ਵਰਗਾ ਹੁੰਦਾ ਸੀ। ਲੋਕ ਮੈਨੂੰ ਉਦੋਂ ਭਲਵਾਨ ਆਖਦੇ ਹੁੰਦੇ ਸਨ। ਸਰੀਰ ਉੱਡੂ-ਉੱਡੂ ਕਰਦਾ ਸੀ। ਕੰਮ ਵੀ ਮੈਂ ਕੱਲਾ ਦੋ ਬੰਦਿਆਂ ਜਿੰਨਾਂ ਕਰਦਾ। ਇੱਕ ਵਾਰੀ ਹਾੜ੍ਹੀਆਂ ਦੀ ਵਢਾਈ ਜ਼ੋਰਾਂ 'ਤੇ ਚੱਲ ਰਹੀ ਸੀ। ਮੈਂ ਆਪਣੇ-ਆਪ ਨੂੰ ਜੋਹਣ ਦੇ ਮਕਸਦ ਨਾਲ ਇੱਕ ਦਿਨ ਬਾਪੂ ਤੇ ਤਾਏ ਅਰਜਨ ਹੋਰਾਂ ਤੋਂ ਅੱਡ ਕਣਕ ਵੱਢਣ ਦਾ ਮਨ ਬਣਾਇਆ। ਮੈਂ ਸੂਰਜ ਚੜ੍ਹਦੇ ਦੇ ਨਾਲ, ਹੱਥ ਆਰੀ ਦੀ ਦਾਤੀ ਲੈ ਕੇ ਪੂਰੀ ਜੰਮੀ ਕਣਕ ਦੇ ਖੇਤ ਨੂੰ ਵੱਢਣ ਜਾ ਟੱਕਰਿਆ । ਸੂਰਜ ਛਿਪਦੇ-ਕਰਦੇ ਨੂੰ ਮੈਂ ਪੱਕਾ ਘੁੰਮਾਂ ਕਣਕ ਵੱਢ ਕੇ, ਕਣਕ ਦੀਆਂ ਸੱਥਰੀਆਂ ਦੇ ਪਹਿਲਾਂ ਥੱਬੇ ਬਣਾਏ। ਫੇਰ ਥੱਬੇ ਚੱਕ-ਚੱਕ ਮੰਡਲੀ ਲਾਈ। ਮੇਰੀ ਏਸ ਬਹਾਦਰੀ 'ਤੇ ਤਾਇਆ ਤੇ ਬਾਪੂ ਹੋਰੀਂ ਬੇਹੱਦ ਖੁਸ਼ ਹੋਏ। ਤਾਏ ਅਰਜਨ ਨੇ ਬਾਪੂ ਨਾਲ ਮੇਰੇ ਘੁੰਮਾ ਕਣਕ ਵੱਢਣ ਦੀ ਝੰਡੀ ਸਾਰੇ ਪਿੰਡ 'ਚ ਫੇਰਨ ਦੀ ਸਲਾਹ ਬਣਾਈ। ਉਹਨਾਂ ਦੋਵਾਂ ਨੇ ਝੰਡੀ ਫੇਰਨ ਲਈ ਦਿਨ ਤੇ ਟੈਮ ਨਿਸ਼ਚਿਤ ਕੀਤਾ। ਤਾਏ ਅਰਜਨ ਨੇ ਆਵਦੇ ਹੁਦਰੋਂ, ਪਿੰਡ ਵਿਚਲੀ ਲੀੜਿਆਂ ਵਾਲੀ ਬਜਾਜੀ ਦੀ ਹੱਟੀ ਤੋਂ ਪੌਣਾ ਗਜ਼ ਲਾਲ ਸ਼ਾਟਨ ਦਾ ਲੀੜਾ ਲਿਆਂਦਾ.......।" ਡੂੰਗਰ ਗੱਲ ਕਰਦਾ-ਕਰਦਾ ਗਮਗੀਨ ਜਿਹਾ ਹੋਇਆ। ਉਹ ਸੂੰਗੜੀ ਚਮੜੀ ਵਾਲੇ ਆਪਣੇ ਚੌੜੇ ਮੱਥੇ ਨੂੰ ੱਚਾਲਿਉਂ, ਸੱਜੇ ਹੱਥ ਦੀਆਂ ਦੋਵਾਂ ਵੱਡੀਆਂ ਉਂਗਲੀਆਂ ਨਾਲ ਸੁਭਾਵਿ ਦਬਾ ਕੇ

ਅਤੇ ਫੇਰ ਹੱਥ ਪਹਿਲੀ ਹਾਲਤ 'ਚ ਕਰਕੇ ਗੱਲ ਕਰਨ ਲੱਗਾ,

"ਤਾਏ ਅਰਜਨ ਨੇ ਲਿਆਂਦਾ ਲੀੜਾ ਪ੍ਰਕਾਸ਼! ਝੰਡੀ ਬਣਾਉਣ ਖਾਤਰ, ਆਪਣੇ ਮੁੰਡੇ ਘੋਟੇ ਦੀ ਸ੍ਹਾਲੀ ਪਿਆਰੋ ਨੂੰ ਫੜਾਇਆ। ਪਿਆਰੋ, ਜੋ ਲੰਮੇ ਕੱਦ-ਕਾਠ, ਗੋਰੇ-ਨਿਸ਼ੋਹ ਰੰਗ ਅਤੇ ਬਿੱਲੀਆਂ ਅੱਖਾਂ ਵਾਲੀ ਅਠਾਰਾਂ ਉੱਨੀਂ ਵਰ੍ਹਿਆਂ ਦੀ ਮੂਰਤ ਵਰਗੀ ਕੁੜੀ ਸੀ, ਉਹ ਘੋਟੇ ਦੀ ਬਹੂ ਮੁਖਤਿਆਰੋ ਦੇ ਜੈਮੰਤ 'ਚ ਡਿੱਗੀ ਹੋਣ ਕਰਕੇ, ਉਹਨਾਂ ਦੇ ਘਰ ਦਾ ਕੰਮ-ਧੰਦਾ ਕਰਨ ਖਾਤਰ ਕੁਝ ਟੈਮ ਲਈ ਆਈ ਹੋਈ ਸੀ। ਉਹ ਸਾਡੇ ਘਰੋਂ ਦੁੱਧ ਲੈਣ ਖਾਤਰ ਵੀ ਆਉਂਦੀ ਹੁੰਦੀ ਸੀ......ਪ੍ਰਕਾਸ਼! ਪਿਆਰੋ ਨੇ ਝੰਡੀ ਪੂਰੀ ਰੂਹ ਨਾਲ ਬਣਾਈ। ਉਹਨੇ ਪਹਿਲਾਂ ਲਾਲ ਸ਼ਾਟਨ ਦਾ ਲੀੜਾ ਇੱਕ ਪਾਸੇ ਤੋਂ ਦੋ ਉਂਗਲਾਂ ਮੋੜ ਕੇ ਉਸ ਨੂੰ ਲੰਮੇ-ਲੋਟ ਸੁਨੈਹਿਰੀ ਧਾਗੇ ਨਾਲ ਲੇੜ੍ਹ ਮਾਰੀ। ਫੇਰ ਕਿਸੇ ਪੜ੍ਹੇ-ਲਿਖੇ ਦੇ ਛਾਪੇ ਇਹਨਾਂ ਸ਼ਬਦਾਂ ਦੀ ਬਰੀਕ ਸੂਈ ਤੇ ਸੁਨਹਿਰੀ ਧਾਗੇ ਨਾਲ ਲਾਲ ਸ਼ਾਟਨ ਦੇ ਲੀੜੇ ਦੇ ਐਨ ਵਿਚਾਲੇ ਕਢਾਈ ਕੀਤੀ,

"ਡੂੰਗਰ ਸਿਉਂ ਦੀ ਝੰਡੀ।"

ਪਿਆਰੋ ਦੀ ਸ਼ੌਕ ਨਾਲ ਬਣਾਈ ਝੰਡੀ ਜਿਸ-ਜਿਸ ਨੇ ਵੀ ਵੇਖੀ, ਉਸੇ ਨੇ ਝੰਡੀ ਦੀ ਵਡਿਆਈ ਕੀਤੀ। ਆਖਰ ਝੰਡੀ ਪਿੰਡ 'ਚ ਫੇਰਨ ਵਾਲਾ ਦਿਨ ਵੀ ਆਇਆ। ਉਹਨਾਂ ਟੈਮਾਂ 'ਚ ਸਾਡੇ ਘਰ ਦੇ ਲੰਮੇ-ਚੌੜੇ ਵਿਹੜੇ ਦੇ ਵਗਲ੍ਹਣ ਵਾਲੀ ਕੰਧ ਛੱਪੜ 'ਚੋਂ ਕੱਢੇ ਚੀਕਣੀਂ ਮਿੱਟੀ ਦੇ ਗੋੜਿਆਂ ਦੀ ਕੱਢੀ ਹੋਈ ਸੀ। ਝੰਡੀ ਫੇਰਨ ਵਾਲੇ ਦਿਨ, ਦੁਪਹਿਰ ਢਲਦੀ ਦੇ ਨਾਲ ਸਾਡੇ ਘਰ ਦੇ ਲੰਮੇ-ਚੌੜੇ ਵਿਹੜੇ ਵਿਚਲੀ ਕਿੱਕਰ ਅਤੇ ਨਿੰਮ ਦੀ ਡੱਬ-ਖੜੱਬੀ ਛਾਂ 'ਚ ਗਹਿਮਾ-ਗਹਿਮੀ ਹੋਣ ਲੱਗੀ। ਕੈਲ ਤੇ ਜੈਲ ਬਹੇੜ ਦੇ ਪੰਜ-ਸੱਤ ਹਾਣੀ ਨਿਆਣੇ ਸਨ। ਮੇਰੇ ਚਾਰ-ਪੰਜ ਮਿੱਤਰ-ਬੇਲੀ ਸਨ। ਬਾਪੂ ਤੇ ਤਾਏ ਅਰਜਨ ਹੋਰਾਂ ਦੇ ਤਿੰਨ-ਚਾਰ ਲਿਹਾਜੀ-ਪਿਹਾਜੀ ਸਨ। ਆਂਢ-ਗੁਆਂਢ ਦੀਆਂ ਕੁਛ ਬੁੜ੍ਹੀਆਂ ਸਨ। ਸਾਰਿਆਂ ਦੇ ਮੂੰਹਾਂ 'ਤੇ ਖੁਸ਼ੀ ਸੀ। ਸਾਡੇ ਘਰ ਦਾ ਰੰਗ-ਢੰਗ ਉਦੋਂ ਤਾਂ ਜਮਾਂ ਵਿਆਹ ਵਰਗਾ ਹੋਇਆ ਜਦੋਂ ਘੁੱਦੂ ਮਰਾਸੀ ਆਪਣੇ ਗਲ਼ 'ਚ ਪਾ ਕੇ, ਢਿੱਡ 'ਤੇ ਲਮਕਾਏ ਢੋਲ ਨੂੰ ਵਜਾਉਂਦਾ, ਸਾਡੇ ਘਰ ਦਾ ਬੀਹੀ ਉਤਲਾ ਲੰਮਾ-ਚੌੜਾ ਬੂਹਾ ਲੰਘ ਕੇ ਵਿਹੜੇ 'ਚ ਆਇਆ। ਢੋਲ ਦੀ ਦੈਂਗੜ-ਦੈਂਗੜ ਨੇ ਸਾਡੇ ਸਾਰਿਆਂ ਦੇ ਮਨਾਂ 'ਚ ਕਾਹਲ੍ਹ ਜਿਹੀ ਪੈਦਾ ਕੀਤੀ। ਬੇਬੇ ਛੇਤੀ-ਛੇਤੀ ਗੁੜ ਦੀਆਂ ਰੋੜੀਆਂ ਨਾਲ ਟੀਸੀ ਲਾ ਕੇ ਭਰੀ

ਥਾਲੀ ਲੈ ਕੇ ਸਬਾਤ 'ਚੋਂ ਬਾਹਰ ਆਈ। ਉਹ ਪਹਿਲਾਂ ਗੁੜ ਦੀ ਇੱਕ ਰੋੜੀ ਸਬਾਤ ਦੀ ਛੱਤ 'ਤੇ ਸਿੱਟਦੀ ਬਾਬਾ ਜੋਗੀਪੀਰ ਨੂੰ ਧਿਆਉਣ ਲੱਗੀ,

"ਹੇ, ਬਾਬਾ ਜੋਗੀਪੀਰ! ਮੇਰੇ ਡੂੰਗਰ ਸਿਉਂ ਪੁੱਤ ਦੀ ਝੰਡੀ ਝੂਲਦੀ ਰੱਖੀਂ।"

ਫੇਰ ਬੇਬੇ ਨੇ ਸਾਰਿਆਂ ਨੂੰ ਗੁੜ ਵੰਡਣਾ ਸ਼ੁਰੂ ਕੀਤਾ। ਤਾਏ ਅਰਜਨ ਨੇ ਬਾਂਸ ਦੀ ਲੰਮੀ ਤੇ ਪਤਲੀ ਸੋਟੀ ਦਾ ਇੱਕ ਸਿਰਾ ਝੰਡੀ ਦੀ ਲੇੜ 'ਚ ਪਾ ਕੇ ਫਰਾਟੇ ਮਾਰਦੀ ਝੰਡੀ ਵਾਲੀ ਸੋਟੀ ਮੈਨੂੰ ਫੜਾਈ। ਝੰਡੀ ਫੇਰਨ ਵਾਲੇ ਦਿਨ ਮੈਂ ਖਾਖੀ ਪਾਪਲੀਨ ਦਾ ਕਲੀਆਂ ਵਾਲਾ ਕੁੜਤਾ-ਚਾਦਰਾ ਪਹਿਨਿਆ ਹੋਇਆ ਸੀ। ਕਾਲੇ ਰੰਗ ਦੀ ਪੱਗ, ਖੱਬੇ ਕੰਨ ਉਤਦੀ ਹੱਥ ਲੰਮਾ ਲੜ ਛੱਡ ਕੇ ਟੇਢੀ ਬੰਨ੍ਹੀ ਹੋਈ ਸੀ। ਮੁੱਛਾਂ ਦੀ ਲੂਈ ਵੱਟ ਦੇ ਕੇ ਖੜ੍ਹੀ ਕੀਤੀ ਹੋਈ ਸੀ। ਦਾੜ੍ਹੀ ਦੀ ਲੂਈਂ ਉਸਤਰੇ ਨਾਲ ਸਫਾਚੱਟ ਕੀਤੀ ਹੋਈ ਸੀ। ਮੈਂ ਹੱਥ 'ਚ ਫੜੀ ਤੇ ਫਰਾਟੇ ਮਾਰਦੀ ਝੰਡੀ ਉੱਚੀ ਚੁੱਕ, ਢੋਲ ਵਜਾਉਣ ਦੇ ਨਾਲ-ਨਾਲ ਤੁਰਨ ਲੱਗੇ ਘੁੱਦੂ ਦੇ ਮਗਰ ਤੁਰਿਆ। ਮੇਰੇ ਮਗਰ ਤਾਇਆ ਅਰਜਨ ਆਪਣੀ ਛੰਭਾਂ ਵਾਲੀ ਡਾਂਗ ਚੁੱਕ ਅਤੇ ਬਾਪੂ ਆਪਣਾ ਕੋਕਿਆਂ ਵਾਲਾ ਖੂੰਡਾ ਚੁੱਕ ਤੁਰੇ। ਬਾਪੂ ਹੋਰਾਂ ਮਗਰ ਉਹਨਾਂ ਦੇ ਲਿਹਾਜੀ-ਪਿਹਾਜੀ, ਮੇਰੇ ਮੇਲੀ-ਜੋਲੀ ਅਤੇ ਜੈਲ-ਬਹੋੜ ਹੋਰਾਂ ਦੇ ਆੜੀ ਤੁਰੇ। ਸਾਡਾ ਸਾਰਿਆਂ ਦਾ ਕੱਠ, ਸਾਡਾ ਬੀਹੀ ਵਾਲਾ ਬੂਹਾ ਲੰਘ, ਢੋਲ ਦੀ ਦੈਂਗੜ-ਦੈਂਗੜ ਮਗਰ ਪਿੰਡ ਦੀਏਂ ਬੀਹੀਏਂ ਤੁਰਿਆ। ਢੋਲ ਦੀ ਦੈਂਗੜ-ਦੈਂਗੜ ਸੁਣਦੇ, ਮੇਰੀ ਫਰਾਟੇ ਮਾਰਦੀ ਝੰਡੀ ਤੱਕਦੇ ਲੋਕਾਂ 'ਚੋਂ ਜੇ ਕੋਈ ਪੁਛਦਾ,

"ਬਈ! ਕਾਹਦਾ ਕੱਠ ਹੈ ? ਤਾਂ ਘੁੱਦੂ ਜਵਾਬ ਦਿੰਦਾ, "ਪ੍ਰਭੋ! ਚਬੂੰਤਰੇ ਵਾਲੀ ਸੱਥ 'ਚ ਪਹੁੰਚੋ। ਉੱਥੇ ਦੱਸਾਂਗੇ।" ਕਈ ਤਾਂ ਚਬੂੰਤਰੇ ਵਾਲੀ ਸੱਥ ਨੂੰ ਚਾਲੇ ਪਾਉਂਦੇ। ਕਈ ਕੱਠ 'ਚ ਹੀ ਰਲ ਜਾਂਦੇ।

ਤੁਰਦਾ-ਤੁਰਾਉਂਦਾ ਸਾਡਾ ਕੱਠ ਮਜ਼ੂਰਾਂ-ਵਿਹੜੇ ਪਹੁੰਚਿਆ। ਮਜ਼ੂਰ, ਮਜ਼ੂਰਨਾਂ ਤੇ ਉਹਨਾਂ ਦੇ ਜੁਆਕ-ਜੱਲੇ ਢੋਲ ਦੀ ਦੈਂਗੜ-ਦੈਂਗੜ ਸੁਣਦੇ, ਆਪਣੇ ਬੀਹੀ ਉਤਲੇ ਮਧਰੇ ਬੂਹਿਆਂ 'ਚ ਆ-ਆ ਖੜ੍ਹਨ ਲੱਗੇ। ਪਿਆਰੋ, ਘੋਟੇ ਕੇ ਮਧਰੇ ਬੂਹੇ ਨਾਲ ਸਿਰ ਲੱਗਣ ਦੇ ਡਰੋਂ, ਬੂਹੇ ਤੋਂ ਥੋੜ੍ਹੀ ਬਾਹਰ ਨੂੰ ਹੋ ਕੇ ਖੜ੍ਹੀ ਸੀ। ਉਹ ਆਪਣੀ ਰੀਝਾਂ ਨਾਲ ਤਿਆਰ ਕੀਤੀ ਝੰਡੀ, ਜੋ ਮੇਰੇ ਹੱਥ 'ਚ ਉੱਚੀ ਕਰਕੇ ਚੁੱਕੀ ਹੋਈ ਸੀ ਤੇ ਫਰਾਟੇ ਮਾਰ ਰਹੀ ਸੀ, ਨੂੰ ਤੱਕ

ਬੇਹੱਦ ਖੁਸ਼ ਹੋਈ ਦਿਸੀ। ਮੇਰੇ ਬੰਨ੍ਹੀਂ ਮੋਹ ਨਾਲ ਝਾਕਣ ਲੱਗੀ। ਮੈਂ ਉਸ ਕੋਲ ਦੀ ਨੀਵੀਂ ਪਾ ਕੇ ਲੰਘਿਆ। ਅੰਤ ਸਾਡਾ ਕੱਠ ਚਬੂੰਤਰੇ ਵਾਲੀ ਸੱਥ 'ਚ ਪਹੁੰਚਿਆ। ਸੱਥ ਲੋਕਾਂ ਨਾਲ ਏਨੀ ਭਰੀ ਹੋਈ ਸੀ ਕਿ ਕਿਤੇ ਤਿਲ ਸਿੱਟਣ ਜਿੰਨੀ ਖਾਲੀ ਜਗ੍ਹਾ ਨਜ਼ਰ ਨਹੀਂ ਆ ਰਹੀ ਸੀ। ਘੁੱਦੂ ਸੱਥ ਦੇ ਚਬੂੰਤਰ 'ਤੇ ਖੜ੍ਹ ਕੇ ਢੋਲ ਵਜਾਉਣ ਲੱਗਿਆ ਸੀ। ਮੈਂ ਫਰਾਟੇ ਮਾਰਦੀ ਝੰਡੀ ਚੁੱਕੀ, ਚਬੂੰਤਰੇ 'ਤੇ ਘੁੱਦੂ ਕੋਲ ਖੜ੍ਹਾ ਸਾਂ। ਘੁੱਦੂ ਢੋਲ ਵਜਾਉਣੋਂ ਹਟ ਕੇ ਤੇ ਸੱਥ 'ਚ ਖੜ੍ਹੇ ਲੋਕਾਂ 'ਤੇ ਨਜ਼ਰ ਫੇਰਦਾ ਬੋਲਣ ਲੱਗਿਆ,

"ਹਾਂ ਬਈ! ਨੱਗਰ-ਖੇੜੇ ਵਾਲੇ ਪ੍ਰਭੋ! ਸਰਦਾਰੋ! ਲਾਗੀ ਤੱਥਿਉ! ਥੋਡੇ ਸਾਰਿਆਂ ਦੇ ਮੂਹਰੇ ਬਾਬਾ ਪਾਲਾ ਸਿਉਂ ਦਾ ਪੋਤਰਾ, ਚੰਦ ਸਿਉਂ ਦਾ ਪੁੱਤ, ਡੂੰਗਰ ਸਿਉਂ ਭਲਵਾਨ, ਦਿਹਾੜੀ 'ਚ ਪੱਕੀ ਘੁੰਮਾ ਕਣਕ ਵੱਢਣ ਤੇ ਕੱਠੀ ਕਰਨ ਦੀ ਝੰਡੀ ਫੜੀ ਖੜ੍ਹਾ ਹੈ। ਜੇ ਕੋਈ ਏਹਦੇ ਹੱਥ 'ਚੋਂ ਝੰਡੀ ਫੜਨ ਦਾ ਜ਼ੇਰਾ ਕਰਦਾ ਹੈ ਤਾਂ ਉਹ ਮਾਈ ਦਾ ਲਾਲ ਆ ਕੇ ਡੂੰਗਰ ਸਿਉਂ ਭਲਵਾਨ ਤੋਂ ਝੰਡੀ ਫੜ ਸਕਦੈ।"

ਘੁੱਦੂ ਨੇ ਬੋਲਣੋਂ ਹਟ ਕੇ ਲੋਕਾਂ ਦੇ ਕੱਠ ਵੱਲ ਗੌਹ ਨਾਲ ਤੱਕਣਾ ਸ਼ੁਰੂ ਕੀਤਾ। ਕੱਠ 'ਚੋਂ ਕੋਈ ਚਬੂੰਤਰੇ ਬੰਨ੍ਹੀ ਆਉਂਦਾ ਨਜ਼ਰ ਨਹੀਂ ਆ ਰਿਹਾ ਸੀ। ਸਾਰੇ ਲੋਕ ਢਕੋ-ਢਕੀ ਖੜ੍ਹੇ ਮੇਰੇ ਬੰਨ੍ਹੀਂ ਵੇਖੀ ਜਾ ਰਹੇ ਸਨ। ਫੇਰ ਤਾਇਆ ਅਰਜਨ ਛੰਭਾਂ ਵਾਲੀ ਡਾਂਗ ਸੰਭਾਲਦਾ, ਮੇਰੇ ਕੋਲ ਚਬੂੰਤਰੇ 'ਤੇ ਆ ਕੇ ਖੜ੍ਹਾ ਤੇ ਬੋਲਣ ਲੱਗਾ,

"ਲਉ ਸੰਗਤੇ! ਜੇ ਕੋਈ ਮਾਂ ਦਾ ਸ਼ੇਰ ਡੂੰਗਰ ਸਿਉਂ ਤੋਂ ਆ ਕੇ ਝੰਡੀ ਫੜੇ ਤਾਂ ਬਾਬੇ ਪਾਲੇ ਕਾ ਚੰਦ ਸਿਉਂ ਉਸ ਝੰਡੀ ਫੜਨ ਵਾਲੇ ਯੋਧੇ ਨੂੰ ਪੰਸੇਰੀ ਦੇਸੀ ਥੰਦਾ ਸਾਬਾਸ਼ ਦਾ ਦਿਉ।" ਤਾਇਆ ਅਰਜਨ ਬੋਲਣੋਂ ਹਟ ਕੇ ਚਬੂੰਤਰੇ ਤੋਂ ਹੇਠਾਂ ਉਤਰਿਆ। ਮੈਂ ਖੜ੍ਹਾ-ਖੜ੍ਹਾ ਸੱਥ ਵਿਚਲੇ ਲੋਕਾਂ ਵੱਲ ਜੇਤੂ ਲਹਿਜੇ 'ਚ ਵੇਖਣ ਲੱਗਾ। ਲੋਕਾਂ ਦੇ ਕੱਠ ਵਿੱਚੋਂ ਕੋਈ ਵੀ ਮੈਨੂੰ ਚਬੂੰਤਰੇ ਬੰਨ੍ਹੀਂ ਆਉਂਦਾ ਨਾ ਦਿਸਿਆ। ਮੇਰੀ ਸੱਥ 'ਚ ਖੜ੍ਹੇ ਲੋਕਾਂ ਬੰਨੀਂ ਵੇਖਦੇ ਦੀ ਨਜ਼ਰ ਸੱਥ ਸਾਹਮਣੀ, ਪੁਰਾਣੀਆਂ-ਅੰਗਰੇਜ਼ਸ਼ਾਹੀ ਇੱਟਾਂ ਤੇ ਚੂਨੇ ਨਾਲ ਬਣੀ, ਕਿਲੇ ਵਰਗੀ ਤਿੰਨ ਮੰਜ਼ਲੀ ਹਵੇਲੀ ਨਾਲ ਟਕਰਾਈ। ਹਵੇਲੀ ਦੀ ਦੂਜੀ ਮੰਜ਼ਿਲ ਦੇ ਬਾਹਰ ਨੂੰ ਨਿੱਕਲੇ ਵਾਧਰੇ ਦੇ ਛੇਜੇ ਨੂੰ ਹੱਥ ਪਾ ਕੇ ਖੜ੍ਹਾ ਤੇ ਸੱਥ ਵੰਨੀਂ ਵੇਖਦਾ ਗੰਗਾ-ਪਾਪੀ ਦਿਸਿਆ। ਉਸ ਦੇ ਬਾਘੜ-ਬਿੱਲੇ ਵਰਗੇ ਚਿਹਰੇ ਦੀਆਂ ਵੱਡੀਆਂ-

ਵੱਡੀਆਂ ਅੱਖਾਂ ਲਾਲ ਸਨ। ਮੈਨੂੰ ਉਸ ਦੀਆਂ ਅੱਖਾਂ ਘੂਰਦੀਆਂ ਜਾਪੀਆਂ। ਘੁੱਦੂ ਅਤੇ ਸੱਥ ਵਿਚਲੇ ਲੋਕਾਂ ਨੇ ਇਹ ਆਵਾਜ਼ ਪੂਰੇ ਜੋਸ਼-ਖਰੋਸ਼ ਨਾਲ ਗੂੰਜਾਈ,

"ਝੰਡੀ ਐ ਬਈ ਝੰਡੀ ਐ......ਬਾਬੇ ਪਾਲੇ ਕੇ ਡੂੰਗਰ ਦੀ ਝੰਡੀ ਐ।"

ਘੁੱਦੂ ਅਤੇ ਲੋਕਾਂ ਦੀ ਇਹ ਗੜਗੂੰਜਾਂ ਪਾਉਂਦੀ ਆਵਾਜ਼ ਸੁਣਦੇ ਗੰਗੇ ਪਾਪੀ ਨੂੰ ਪਤਾ ਨਹੀਂ ਕੀ ਹੋਇਆ ? ਇੱਕੋ ਦਮ-ਉਸ ਦੇ ਮੱਥੇ 'ਤੇ ਤਿਉੜੀਆਂ ਪਈਆਂ। ਅੱਖਾਂ ਅੱਗ ਉਗਲਛਦੀਆਂ ਲੱਗੀਆਂ। ਫੇਰ ਵਾਧਰੇ ਦੇ ਛੇਜੇ ਨੂੰ ਛੱਡ ਕੇ, ਅੱਗ ਲੱਗੀ ਵਾਲਿਆਂ ਵਾਂਗੂੰ ਹਵੇਲੀ 'ਚ ਜਾ ਵੜਿਆ।

## ਤੀਜਾ

ਡੂੰਗਰ ਪ੍ਰਧਾਨ ਦੀਆਂ ਗੰਗੇ-ਪਾਪੀ ਬਾਰੇ ਕੀਤੀਆਂ ਗੱਲਾਂ ਸੁਣ ਕੇ, ਮੇਰੇ ਮਨ 'ਚ ਉਸ ਬਾਰੇ ਵਿਸਥਾਰ 'ਚ ਜਾਣਕਾਰੀ ਲੈਣ ਦੀ ਗੂੜ੍ਹੀ ਤਾਂਘ ਪੈਦਾ ਹੋਈ। ਮੈਂ ਆਪਣੇ ਮਨ 'ਚ ਪੈਦਾ ਹੋਈ ਤਾਂਘ ਡੂੰਗਰ ਸਾਹਮਣੇ ਰੱਖੀ। ਉਹ ਅੱਖਾਂ ਤੋਂ ਲਾਹੀ ਐਨਕ ਦੇ ਨਿੱਕੇ, ਮੋਟੇ ਤੇ ਧੁੰਦਲੇ ਸ਼ੀਸ਼ਿਆਂ ਨੂੰ ਪਹਿਨੇ ਕੁੜਤੇ ਦੇ ਮੂਹਰਲੇ ਪੱਲੇ ਨਾਲ ਸਾਫ ਕਰਕੇ ਤੇ ਸਾਫ ਕੀਤੀ ਐਨਕ ਮੁੜ ਅੱਖਾਂ 'ਤੇ ਲਾ ਕੇ, ਨਫ਼ਰਤ ਭਰੇ ਅੰਦਾਜ਼ ਨਾਲ ਗੰਗੇ-ਪਾਪੀ ਕੇ ਲਾਣੇ ਬਾਰੇ ਜਾਣਕਾਰੀ ਦੇਣ ਲੱਗਾ,

"ਪ੍ਰਕਾਸ਼! ਗੰਗੇ-ਪਾਪੀ ਦਾ ਪਿਉ, ਪ੍ਰਤਾਪਾ ਨੇੜੇ-ਨੇੜੇ ਦੇ ਪਿੰਡਾਂ 'ਚ ਅੰਗਰੇਜ਼-ਗੌਰਮਿੰਟ ਦਾ ਮੰਨਿਆ-ਪ੍ਰਮੰਨਿਆ ਚਮਚਾ ਸੀ। ਅੰਗਰੇਜ਼ ਗੌਰਮਿੰਟ ਨੇ ਉਸ ਨੂੰ ਆਪਣਾ ਪੱਕਾ ਝੋਲੀਚੁੱਕ ਸਮਝ ਕੇ ਹੀ ਅੱਠ ਵੀਹਾਂ ਭੋਏਂ ਦੀ ਮਾਲਕੀ ਸ਼ਾਬਾਸ਼ ਪੱਖੋਂ ਦਿੱਤੀ। ਕਿਉਂਕਿ ਪ੍ਰਤਾਪੇ ਦੇਸ਼-ਧਰੋਹੀ ਨੇ ਅੰਗਰੇਜ਼ ਗੌਰਮਿੰਟ ਵਿਰੁੱਧ ਲੜਨ ਵਾਲੇ ਕਈ ਬਹਾਦਰ ਦੇਸ਼-ਭਗਤਾਂ ਨੂੰ ਮਰਵਾਇਆ ਸੀ। ਅੰਦਾਜ਼ਨ ਪ੍ਰਤਾਪੇ ਕੋਲੇ ਜੱਦੀ ਭੋਏਂ ਤੀਹ ਕੁ ਘੁੰਮਾਂ ਸੀ। ਗਦਾਰੀਆਂ ਕਰਕੇ ਮਿਲੀ ਅੱਠ ਵੀਹਾਂ ਭੋਏਂ ਨਾਲ ਉਹ ਗਦਾਰ ਦਸ ਘੁੰਮਾਂ ਘੱਟ ਦੋ ਸੈਂਕੜੇ ਭੋਏਂ ਦਾ ਮਾਲਕ ਬਣਿਆ। ਬੱਬਰਾਂ ਨੇ ਦੋ ਦਫਾ ਉਸ ਗਦਾਰ ਨੂੰ ਗੱਡੀ ਚਾੜ੍ਹਨ ਖਾਤਰ ਹਮਲਾ ਵੀ ਕੀਤਾ ਪਰ ਉਹ ਬਚਦਾ ਰਿਹਾ......।

ਪ੍ਰਤਾਪੇ ਗਦਾਰ ਦੇ ਅਗਾਹਾਂ ਕੱਲਾ ਗੰਗਾ-ਪਾਪੀ ਹੀ ਸੀ। ਉਹ ਆਪਣੇ ਪਿਉ ਤੋਂ ਵੀ ਚਾਰ ਚੰਦੇ ਉਤਦੀ ਸੀ। ਅੰਗਰੇਜ਼ ਚਲੇ ਗਏ ਸਨ। ਭਾਰਤ-ਪਾਕਿਸਤਾਨ ਬਣਨ ਟੈਮ ਹੋਈ ਵੱਢਾ-ਟੁੱਕੀ ਮੌਕੇ ਗੰਗੇ-ਪਾਪੀ ਨੇ ਮੁਸਲਮਾਨਾਂ ਨੂੰ ਮਾਰਨ ਅਤੇ ਉਹਨਾਂ ਦੀਆਂ ਨੂੰਹਾਂ-ਧੀਆਂ ਦੀ ਪੱਤ ਲੁੱਟਣ 'ਚ ਖ਼ੂਬ ਮਨਾਂ ਦੀਆਂ ਭੋਲ੍ਹਾਂ ਲਾਹੀਆਂ। ਕਾਂਗਰਸ ਸਰਕਾਰ ਦੀ ਚਮਚਾਗਿਰੀ ਕਰਨ 'ਚ ਵੀ ਉਹ ਪਿੱਛੇ ਨਹੀਂ ਰਿਹਾ। ਕਾਂਗਰਸੀ ਐਮ. ਐਲਿਆਂ ਤੇ ਐਮ. ਪੀਆਂ. ਨਾਲ ਮਿਲ ਕੇ ਉਹਨੇ ਖ਼ੂਬ ਹੱਥ ਰੰਗੇ। ਉਸ ਦੇ ਖੇਤਾਂ 'ਚ ਟਰੈਕਟਰ, ਪਾਣੀ ਵਾਲੀਆਂ ਮੋਟਰਾਂ, ਕੰਬਾਇਨਾਂ ਅਤੇ ਹੋਰ ਖੇਤੀ ਦੇ ਨਵੇਂ ਤੋਂ ਨਵੇਂ ਸੰਦ ਚੱਲਣ ਲੱਗੇ। ਉਸ ਨੇ ਇੱਕ ਆਹਲਾ ਦਰਜੇ ਦੀ ਕੋਠੀ ਆਪਣੇ ਖੇਤਾਂ 'ਚ ਬਣਾਈ, ਇੱਕ ਸਿਰੇ ਦੀ ਕੋਠੀ ਮੰਡੀ 'ਚ ਬਣਾਈ। ਐਨਾ ਕੁਝ ਹੋਣ ਦੇ ਬਾਵਜੂਦ ਵੀ ਗੰਗੇ-ਪਾਪੀ ਦੀ ਤਮ੍ਹਾਂ ਨਹੀਂ ਭਰੀ ਸੀ। ਉਸ ਨੇ ਉਹਨਾਂ ਟੈਮਾਂ ਦੇ ਮਸ਼ੂਰ ਜਗੀਰੇ ਡਕੈਂਤ ਨੂੰ ਪੱਗਵੱਟ ਯਾਰ ਬਣਾਇਆ ਹੋਇਆ ਸੀ। ਅਸਲਮੇ ਜਗੀਰਾ ਡਕੈਂਤ ਉਸੇ ਪਾਪੀ ਦੇ ਫਰਾਂ ਨਾਲ ਉੱਡਦਾ ਸੀ। ਕਿਉਂਕਿ ਉਸ ਪਾਪੀ ਦੀ ਸਰਕਾਰੇ-ਦਰਬਾਰੇ ਪੂਰੀ ਬੁੱਕਤ ਸੀ। ਸਰਕਾਰ ਦੇ ਕਿਸੇ ਵੀ ਵੱਡੇ-ਛੋਟੇ ਅਫਸਰ ਨੇ ਜੋਗਾਪੁਰ ਆਉਣਾ ਹੁੰਦਾ ਤਾਂ ਉਹ ਗੰਗੀਏ ਕੀ ਹਵੇਲੀ ਦੀ ਹੇਠਲੀ ਮੰਜ਼ਿਲ ਵਾਲੀ ਬੈਠਕ 'ਚ ਹੀ ਆਉਂਦਾ। ਪੁਲਸ-ਮਹਿਕਮਾ ਤਾਂ ਉਸ ਬੈਠਕ ਨੂੰ ਇੱਕ ਤਰ੍ਹਾਂ ਪੁਲਸ-ਚੌਂਕੀ ਵਾਂਗੂੰ ਹੀ ਵਰਤਦਾ। ਪੁਲਸੀਆਂ ਨੇ ਉਸ ਬੈਠਕ 'ਚ ਪਿੰਡ ਦੇ ਕਿੰਨੇ ਮਜ਼ੂਰਾਂ-ਕਿਰਸਾਨਾਂ ਨੂੰ ਜਲਾਦਾਂ ਵਾਂਗੂੰ ਕੁੱਟਿਆ ਹੋਵੇਗਾ ? ਏਹਦਾ ਕੋਈ ਅਥਾਹ ਨਹੀਂ। ਜੰਗੀਰੇ ਡਕੈਂਤ ਦੀ ਇਲਾਕੇ ਦੇ ਡੀ. ਐਸ. ਪੀ. ਤੇ ਜਿਲੇ ਦੇ ਐਸ. ਐਸ. ਪੀ. ਨਾਲ ਬੁੱਕਲ ਗੰਗੇ-ਪਾਪੀ ਨੇ ਹੀ ਖੁਲ੍ਹਵਾਈ ਸੀ। ਡਕੈਂਤ ਜੋ ਵੀ ਧਨ-ਦੌਲਤ ਤੇ ਸਿਉਨਾ-ਚਾਂਦੀ ਲੁੱਟ ਕੇ ਲਿਆਉਂਦਾ, ਉਸ ਦਾ ਇੱਕ-ਇੱਕ ਹਿੱਸਾ ਉਹ ਡੀ. ਐਸ. ਪੀ. ਅਤੇ ਐਸ. ਐਸ. ਪੀ. ਕੋਲ ਪਹੁੰਚਦਾ ਕਰਦਾ। ਆਪਣੀ ਲੋੜ ਮੁਤਾਬਕ ਕੁਝ ਆਪਦੇ ਕੋਲ ਰੱਖਦਾ। ਬਾਕੀ ਦਾ ਸਿਉਨਾ-ਚਾਂਦੀ ਤੇ ਧਨ-ਦੌਲਤ ਪੱਗਵਟ ਯਾਰ ਗੰਗੀਏ ਕੋਲੇ ਮਾਨਤ ਰੱਖਦਾ। ਪਾਪੀ ਗੰਗੇ ਦੀ ਜਗੀਰੇ ਡਕੈਂਤ ਦੀ ਕੱਠੀ ਹੋਈ ਬੇਥਾਹ ਮਾਨਤ ਨੇ ਬੁੱਧੀ ਭ੍ਰਿਸ਼ਟ ਕੀਤੀ। ਉਸ ਦੁਸ਼ਟ ਨੇ ਪਹਿਲਾਂ ਜੰਗੀਰੇ ਡਕੈਂਤ ਨੂੰ ਅੰਗਰੇਜ਼ੀ-ਸ਼ਰਾਬ 'ਚ ਬੇਹੋਸ਼ ਕਰਨ ਵਾਲੀ ਕੋਈ ਦਵਾਈ ਘੋਲ ਕੇ ਪਿਆਈ। ਫੇਰ ਉਸ ਨੇ ਆਪਣੇ ਵੱਡੇ ਛੋਕਰੇ ਸਰਦਾਰੇ ਦੀ ਮਦਦ ਨਾਲ, ਬੇਹੋਸ਼ੀ ਦੀ ਹਾਲਤ 'ਚ

ਪਏ ਪੱਗਵਟ ਯਾਰ ਨੂੰ ਗੱਡੀ ਚਾੜ੍ਹਿਆ। ਲਾਸ਼ ਰਾਤੋ-ਰਾਤ ਭਾਖੜਾ ਨਹਿਰ
'ਚ ਤੇਰੀ। ਸਮਾਂ ਪਾ ਕੇ ਗੰਗੀਏ ਦੀ ਪੱਗਵਟ ਯਾਰ ਨੂੰ ਭਾਖੜਾ 'ਚ ਤੇਰਨ
ਵਾਲੀ ਕਾਲੀ ਕਰਤੂਤ ਲੋਕਾਂ 'ਚ ਨੰਗੀ ਹੋਈ। ਲੋਕ ਉਸ ਨੂੰ ਪੱਗਵਟ-ਮਾਰ
ਆਖਣ ਲੱਗੇ। ਉਸ ਦਾਂ ਨਾਂ ਲੋਕਾਂ ਨੇ ਪਾਪੀ ਉਸ ਦੇ ਉਸ ਪਾਪ ਕਰਕੇ
ਧਰਿਆ ਜੀਹਦੇ ਬਾਰੇ ਮੈਂ ਹੁਣ ਤੈਨੂੰ ਦੱਸਣ ਲੱਗਿਐਂ......" ਡੂੰਗਰ ਐਨਕ
ਨੱਕ ਤੋਂ ਥੋੜ੍ਹੀ ਉਤਾਹਾਂ ਨੂੰ ਉਗਾਸਦਾ ਗੰਗੇ ਦੇ ਨਾਂ ਨਾਲ ਪਾਪੀ ਸ਼ਬਦ
ਜੁੜਨ ਦੀ ਗੱਲ ਦੱਸਣ ਲੱਗਿਆ,

"......ਸਰਦਾਰੇ ਤੋਂ ਛੋਟੇ ਗੰਗੀਏ ਦਾ ਛੋਕਰਾ ਬਲਕਾਰਾ ਸੀ। ਬਲਕਾਰਾ
ਜਮਾਂਦਰੂ, ਜੁਆਕਾਂ ਦੇ ਬਣਾਏ ਖਿਡਾਉਣੇ, ਛਿਲ਼ਕਾਂ ਦੇ ਘੋੜੇ ਵਰਗਾ ਸੀ।
ਲੱਤਾਂ-ਬਾਹਾਂ ਪੋਲੀਓ ਦੀ ਮਾਰ ਹੇਠ ਆਈਆਂ ਹੋਣ ਕਾਰਨ ਠੀਕ ਕੰਮ ਨਹੀਂ
ਕਰਦੀਆਂ ਸਨ। ਉਹ ਤੁਰਦਾ ਵੀ ਢੀਚਕ ਮਾਰ ਕੇ ਸੀ। ਉਹ ਬੋਲਦਾ ਵੀ
ਹੱਕ ਪਾ ਕੇ ਸੀ। ਪਰ ਉਸਨੂੰ ਆਵਦੇ ਬਾਪੂ ਦੀ ਭੋਏਂ ਦੀ ਢੇਰੀ 'ਚੋਂ ਭੋਏਂ
ਅੱਸੀ ਘੁੰਮਾਂ ਆਉਂਦੀ ਸੀ। ਜਿਸ ਕਰਕੇ ਉਸ ਦਾ ਵਿਆਹ ਘੋੜੀਆਂ-ਜੋੜੀਆਂ
ਨਾਲ ਹੋਇਆ ਸੀ। ਬਹੂ ਵੀ ਜਮਾਂ ਮੂਰਤ ਵਰਗੀ ਮਿਲੀ ਸੀ। ਬਲਕਾਰੇ ਤੇ
ਉਸ ਦੀ ਬਹੂ 'ਚ ਰੰਗ-ਰੂਪ, ਕੱਦ-ਕਾਠ ਤੇ ਅਕਲ ਪੱਖੋਂ ਪੁੱਜ ਕੇ ਬਹੁਤਾ
ਵੱਟਾ ਸੀ। ਵਿਚਾਰੀ ਬਹੂ ਹਵੇਲੀ ਦੇ ਕਿਸੇ ਖੱਲ-ਖੂੰਜੇ ਕੱਲੀ ਬੈਠੀ ਆਪਣੀ
ਤਕਦੀਰ ਨੂੰ ਰੋਂਦੀ ਰਹਿੰਦੀ। ਉਸ ਦਿਨ ਵੀ ਉਹ ਵਿਚਾਰੀ ਕੱਲੀ ਬੈਠੀ ਰੋ
ਰਹੀ ਸੀ, ਜਿਸ ਦਿਨ ਸੁੰਨ-ਸਰਾਂ ਦਾ ਫਾਇਦਾ ਉਠਾ ਕੇ ਗੰਗੇ ਬੁੱਚੜ ਨੇ
ਉਸ ਨਾਲ ਧੱਕੇਸ਼ਾਹੀ ਕੀਤੀ। ਬਾਅਦ 'ਚ ਉਸ ਵਿਚਾਰੀ ਨੇ ਸ਼ਰਮ ਦੀ ਮਾਰੀ
ਨੇ ਆਪਣੇ 'ਤੇ ਮਿੱਟੀ ਦਾ ਤੇਲ ਛਿੜਕ ਕੇ ਆਪਣੇ ਆਪ ਦੀ ਸੁਆਹ ਬਣਾਈ।
ਏਸ ਮਾੜੀ ਘਟਨਾ ਕਰਕੇ ਪਿੰਡ ਦੇ ਲੋਕੀਂ ਗੰਗੇ ਨੂੰ ਪੱਗਵਟ-ਮਾਰ ਆਖਣ
ਦੇ ਨਾਲ-ਨਾਲ ਗੰਗਾ-ਪਾਪੀ ਵੀ ਆਖਣ ਲੱਗੇ।"

ਡੂੰਗਰ ਚੱਲਦੀ ਗੱਲ ਪੂਰੀ ਕਰਕੇ ਬੋਲਣੋਂ ਹਟਿਆ। ਫਿਰ ਮੈਂ ਤੇ ਉਹ
ਕੁਝ ਮਿੰਟ ਗੰਗੇ ਪਾਪੀ ਵੱਲੋਂ ਬਲਕਾਰੇ ਦੀ ਬਹੂ ਨਾਲ ਕੀਤੀ ਧੱਕੇਸ਼ਾਹੀ ਨੂੰ
ਲੈ ਕੇ, ਗੰਗੇ ਪਾਪੀ ਨੂੰ ਫਿਟਕਾਰਾਂ ਪਾਉਂਦੇ ਰਹੇ। ਫਿਰ ਡੂੰਗਰ ਗੰਗੇ-ਪਾਪੀ
ਦੇ ਲਾਣੇ ਦੀ ਹੋਰ ਕਰਤੂਤ ਦੱਸਣ ਲੱਗਾ,

"ਪ੍ਰਕਾਸ਼! ਕੰਜਰ ਗੰਗੇ ਪਾਪੀ ਦਾ ਵੱਡਾ ਛੋਕਰਾ ਸਰਦਾਰਾ ਆਪਣੇ
ਦਾਦੇ ਤੇ ਪਿਉ ਤੋਂ ਵੀ ਕਈ ਕਦਮ ਅਗਾਹਾਂ ਲੱਗਿਆ ਹੈ। ਏਸ ਨੇ ਆਪਣੇ

ਕੁਕਰਮਾਂ ਤੇ ਪਰਦਾ ਪਾਉਣ ਖਾਤਰ ਸਿੱਖੀ-ਬਾਣਾ ਪਾਇਆ ਹੈ। ਉਹ ਆਪਣੇ ਆਪ ਨੂੰ ਅਕਾਲੀ ਪਾਰਟੀ ਦਾ ਲੀਡਰ ਸਮਝਦਾ ਹੈ। ਉਸ ਨੇ ਅਕਾਲੀ ਪਾਰਟੀ 'ਚ ਵੜ ਕੇ ਖ਼ੂਬ ਹੱਥ ਰੰਗੇ ਨੇ। ਕਿਧਰੇ ਚੌਲਾਂ ਵਾਲਾ ਸ਼ੈਲਰ ਲਾਇਆ ਹੈ। ਕਿਧਰੇ ਬੱਸਾਂ ਦੇ ਪਰਮਿਟ ਲੈ ਲਏ ਹਨ। ਗਰੀਬ-ਗੁਰਬਿਆਂ ਦੀਆਂ ਧੀਆਂ-ਭੈਣਾਂ ਦੀ ਇੱਜ਼ਤ ਲੁੱਟਣੀ ਸਰਦਾਰੇ ਲੁੱਚੜ ਦਾ ਸ਼ੁਗਲ ਹੈ......।" ਡੂੰਗਰ ਹੋਰ ਕਿੰਨਾ ਚਿਰ ਗੰਗੇ ਪਾਪੀ ਦੇ ਲੁੱਚੜ ਛੋਕਰੇ ਦੀਆਂ ਕਾਰਗੁਜਾਰੀਆਂ ਮੈਨੂੰ ਸੁਣਾਉਂਦਾ ਰਿਹਾ। ਮੈਂ ਪੂਰੇ ਧਿਆਨ ਨਾਲ ਸੁਣਦਾ ਰਿਹਾ। ਫੇਰ ਮੇਰੀ ਨਜ਼ਰ ਸੁੱਕੇ ਸੂਏ ਵੱਲੋਂ ਆਉਂਦੀ ਪਹੀ ਤੁਰੇ ਆ ਰਹੇ, ਡੂੰਗਰ ਦੇ ਛੋਟੇ ਭਰਾ ਕੈਲ 'ਤੇ ਪਈ।

ਦਰਮਿਆਨੇ ਕੱਦ ਪਤਲੇ ਸਰੀਰ 'ਤੇ ਸਉਲੇ ਰੰਗ ਦੇ ਕੈਲ ਨੇ ਸਿਰ 'ਤੇ, ਖੱਬੇ ਕੰਨ ਉਤਦੀ ਹੱਥ ਲੰਬਾ ਲੜ ਛੱਡ ਕੇ, ਥੋੜ੍ਹਾ ਜਿਹਾ ਮੱਥਾਂ ਵਿਚਾਲਿਉਂ ਨੰਗਾ ਰੱਖ ਕੇ ਫਿੱਟੇ ਕਾਲੇ ਰੰਗ ਦੀ ਪੱਗ ਬੰਨ੍ਹੀ ਹੋਈ ਹੈ। ਗਲ਼ ਬਿਨਾਂ ਕਾਲਰਾਂ ਵਾਲਾ, ਸੁਰਮਈ ਰੰਗ ਦੇ ਸੂਤੀ ਕੱਪੜੇ ਦਾ ਗੋਡਿਆਂ ਤੋਂ ਨੀਵਾਂ ਕੁੜਤਾ ਪਾਇਆ ਹੋਇਆ ਹੈ। ਤੇੜ ਨਿੱਕੀ ਡੱਬੀ ਦਾ ਚਾਦਰਾ ਗਿੱਟਿਆਂ ਤੋਂ ਉੱਚਾ ਧੋਤੀ ਵਾਂਗੂ ਬੰਨ੍ਹਿਆ ਹੈ। ਪੈਰੀਂ ਫਿੱਡੇ ਛਿੱਤਰ ਹਨ। ਸੱਜੇ ਹੱਥ 'ਚ ਰੋਟੀਆਂ ਤੇ ਦੁੱਧ ਦੀ ਬੋਤਲ ਵਾਲਾ, ਪੁਰਾਣਾ ਮੈਲਾ ਝੋਲ੍ਹਾ ਚੁੱਕਿਆ ਹੈ। ਖੱਬੇ ਹੱਥ 'ਚ ਲੰਬੀ ਤੇ ਮੋਟੀ ਸੋਟੀ ਫੜੀ ਹੈ। ਉਸ ਦੇ ਤੁਰਨ ਦੇ ਨਾਲ-ਨਾਲ ਪੈਰਾਂ ਵਿਚਲੇ ਫਿੱਡੇ ਛਿੱਤਰ ਪਹੀ ਦੇ ਰੇਤੇ ਨੂੰ ਥੋੜ੍ਹਾ ਉਤਾਹਾਂ ਨੂੰ ਉਡਾ ਰਹੇ ਹਨ।

ਡੂੰਗਰ ਨੂੰ ਆ ਰਹੇ ਕੈਲ ਦਾ ਪਤਾ ਮੈਨੂੰ ਪਤਾ ਲੱਗਣ ਤੋਂ ਪਿੱਛੋਂ ਲੱਗਿਆ। ਕੈਲ ਨੇ ਸੱਤ-ਅੱਠ ਕਰਮਾਂ ਦੀ ਵਿੱਥ ਤੋਂ, ਪਤਲੀ ਗੁਣਗੁਣੀਂ ਅਤੇ ਹਲੇਮੀ ਭਰੀ ਆਵਾਜ਼ 'ਚ "ਸੋਸਰੀਕਾਲ ਬਾਈ" ਆਖੀ। ਮੈਂ ਉਸ ਦੀ, 'ਸੋਸਰੀਕਾਲ' ਦਾ ਜਵਾਬ "ਸਤਿ ਸ੍ਰੀ ਅਕਾਲ' 'ਚ ਦਿੱਤਾ। ਉਸ ਨੇ ਸਾਡੇ ਕੋਲ ਪਹੁੰਚ ਕੇ ਡੂੰਗਰ ਵਾਲੇ ਮੰਜੇ ਦੀਆਂ ਪਾਂਦਾਂ 'ਤੇ ਹਥਲਾ ਝੋਲ੍ਹਾ ਰੱਖਦਿਆਂ ਕਿਹਾ,

"ਮੈਂ ਚਲਦਾਂ ਡੂੰਗਰਾ! ਪਸੂ ਸੁੰਨੇ ਚਰਦੇ ਛੱਡ ਕੇ ਆਇਆਂ ਸੁੱਕੇ ਸੂਏ 'ਚ।"

"ਜਾਹ ਵਗਜਾ! ਹੋਰ ਨਾ ਡੰਗਰ ਅਗਾਹਾਂ ਤੁਰ ਜਾਣ।" ਡੂੰਗਰ ਨੇ ਜਵਾਬ ਦਿੱਤਾ। ਕੈਲ ਉਹਨੀਂ ਪੈਰੀਂ ਹਥਲੀ ਸੋਟੀ ਸੰਭਾਲਦਾ ਅਤੇ ਪੈਰਾਂ ਵਿਚਲੇ

ਫਿੱਡੇ ਛਿੱਤਰਾਂ ਨਾਲ ਧੂੜ ਉਡਾਉਂਦਾ ਸੁੱਕੇ-ਸੂਏ ਨੂੰ ਮੁੜਿਆ। ਡੂੰਗਰ ਤੇ ਮੈਂ ਗੰਢੇ ਦੀ ਚਟਣੀ ਨਾਲ ਮੋਟੀਆਂ-ਮੋਟੀਆਂ ਰੋਟੀਆਂ ਖਾਣ ਲੱਗੇ। ਰੋਟੀ ਖਾਣ ਦੇ ਨਾਲ-ਨਾਲ ਡੂੰਗਰ ਆਪਣੀ ਪਤਨੀ ਤੇਜੋ ਵੱਲੋਂ ਭੇਜੀ ਰੁੱਖੀ ਰੋਟੀ ਦੇ ਮਸਲੇ ਨੂੰ ਲੈ ਕੇ ਤੇਜੋ ਵਿਰੋਧੀ ਦਿਲ ਵਿਚਲੀ ਨਫ਼ਰਤ ਉਗਲਛਣ ਲੱਗਾ।

## ਚੌਥਾ

"ਹੈਂ ਬਈ ਪ੍ਰਕਾਸ਼! ਮੇਰੀ ਝੰਡੀ ਦੀ, ਮਾਹਾਂ ਦੀ ਦਾਲ ਵਾਲੀ ਕਹਾਣੀ ਬਣੀ......।" ਡੂੰਗਰ ਪ੍ਰਧਾਨ ਨੇ ਆਪਣੀ ਹੱਡ-ਬੀਤੀ ਉਦੋਂ ਹੀ ਸ਼ੁਰੂ ਕਰ ਲਈ ਸੀ, ਜਦੋਂ ਮੈਂ ਤੇ ਉਹ ਰੋਟੀ ਖਾਣ ਦਾ ਕੰਮ ਮੁਕਾ ਕੇ ਆਪੋ-ਆਪਣੇ ਮੰਜੇ 'ਤੇ ਬਿਰਾਜਮਾਨ ਹੋ ਗਏ ਸਾਂ। ਉਹ ਬੋਲਦਾ-ਬੋਲਦਾ ਆਪਣੀ ਝੰਡੀ ਦੀ ਹਾਲਤ ਮਾਹਾਂ ਦੀ ਦਾਲ ਵਰਗੀ ਬਣਨ ਦੀ ਕਹਾਣੀ ਦੱਸਣ ਲੱਗਿਆ,

"ਜਿਵੇਂ ਮਾਹਾਂ ਦੀ ਦਾਲ ਖਾਂਦਿਆਂ, ਕਿਸੇ ਭੜੂਏ ਨੂੰ ਵਾਦੀ ਹੋ ਜਾਂਦੀ ਹੈ ਤੇ ਕਿਸੇ ਨੂੰ ਮਾਫਕ ਆ ਜਾਂਦੀ ਹੈ, ਉਵੇਂ ਪ੍ਰਕਾਸ਼! ਮੇਰੀ ਘੁੰਮਾਂ ਕਣਕ ਵੱਢਣ ਦੀ ਝੰਡੀ ਮਜ਼ੂਰਾਂ ਦੀ ਨੌਜਵਾਨ ਲਟਕੀ ਪਿਆਰੋ ਨੂੰ ਤਾਂ ਬੇ-ਹੱਦ ਮਾਫਕ ਆਈ, ਪਰ ਗੰਗੇ-ਪਾਪੀ ਨੂੰ ਵਾਦੀ ਕਰ ਗਈ। ਜਿਸ ਕਰਕੇ ਕਮੀਨਾ ਗੰਗੀਆ ਮੇਰੀ ਝੰਡੀ ਨੂੰ ਲੀਰਾਂ ਕਰਨ ਲਈ ਤੁਲਿਆ......।" ਡੂੰਗਰ ਗੁੱਸੇ ਭਰੇ ਰੌਂ 'ਚ ਗੱਲ ਕਰਦਾ-ਕਰਦਾ ਪਲ-ਭਰ ਲਈ ਚੁੱਪ ਹੋਇਆ। ਫਿਰ-ਸੁਭਾਵਿਕ ਉਤਲੇ ਬੁੱਲ੍ਹਾਂ ਤੋਂ ਹੇਠਾਂ ਨੂੰ ਹੋਏ ਮੁੱਛਾਂ ਦੇ ਸਫੈਦ ਵਾਲਾਂ ਨੂੰ ਸੱਜੇ ਹੱਥ ਦੀ ਹਥੇਲੀ ਨਾਲ ਸਿੱਧੇ ਕਰਦਾ ਗੱਲ ਦੀ ਟੁੱਟੀ ਲੜੀ ਜੋੜਨ ਲੱਗਾ।

"ਮੈਂ ਪਹਿਲਾਂ ਪਿਆਰੋ ਦੀ ਗੱਲ ਦਸਦੈਂ। ਮੈਂ ਜਿੱਦਣ ਚਬੂੰਤਰੇ ਵਾਲੀ ਸੱਥ 'ਚ ਝੰਡੀ ਝੁਲਾਈ ਸੀ, ਓਦਣ ਸੱਥ 'ਚੋਂ ਘਰ ਮੁੜ ਕੇ ਮੈਂ ਝੰਡੀ ਸਬਾਤ ਦੀ ਬਾਹਰਲੀ ਕੰਧ ਨਾਲ ਹੀ ਲਾ ਕੇ ਖੜ੍ਹੀ ਕਰ ਦਿੱਤੀ। ਉਹਨੀਂ-ਦਿਨੀਂ ਹਾੜੀ ਦੀ ਵਢਾਈ, ਢੁਆਈ ਤੇ ਗਹਾਈ ਦੇ ਕੰਮ ਦਾ ਪੂਰਾ ਜੋਰ ਸੀ। ਮੈਂ, ਬਾਪੂ, ਤਾਇਆ ਅਰਜਨ ਮੂੰਹ-ਨੇਰ੍ਹੇ ਹੀ ਘਰੋਂ ਨਿਕਲ ਜਾਂਦੇ ਅਤੇ ਮੂੰਹ ਹਨੇਰੇ ਹੀ ਘਰ ਆਉਂਦੇ। ਸਾਨੂੰ ਵੀ ਅਤੇ ਟੱਬਰ ਦੇ ਦੂਜੇ ਜੀਆਂ ਨੂੰ ਵੀ ਕੰਧ ਨਾਲ ਖੜ੍ਹੀ ਝੰਡੀ ਚੁੱਕ ਕੇ ਸਾਂਭਣ ਦਾ ਖਿਆਲ ਨਾ ਔੜਿਆ। ਝੰਡੀ ਅੰਦਾਜ਼ਨ

ਦਸ-ਗਿਆਰਾਂ ਦਿਨ ਉੱਥੇ ਹੀ ਪਈ ਰਹੀ। ਫੇਰ ਇੱਕ ਦਿਨ ਬੇਬੇ ਤੇ ਬਾਪੂ ਤਾਂ ਖੋਖਰ ਵਾਲੀ ਭੈਣ ਦਾ ਤੰਦੀ ਦਾ ਸਨੇਹਾ ਆਉਣ ਕਰਕੇ ਖੋਖਰ ਗਏ ਹੋਏ ਸਨ। ਤਾਇਆ ਅਰਜਨ ਤੇ ਜੈਲ-ਬਹੇੜ ਪਿੜ 'ਚ ਸਨ। ਕੈਲ ਡੰਗਰ ਲੈ ਕੇ ਗਿਆ ਹੋਇਆ ਸੀ। ਬੀਬੋ ਸਕੂਲ 'ਚ ਪੜ੍ਹਨ ਗਈ ਹੋਈ ਸੀ। ਮੈਂ ਪਿੜ 'ਚੋਂ ਘਰ ਚੂਹ-ਮਾਰ ਲੈਣ ਆਇਆ ਹੋਇਆ ਸਾਂ। ਗੁਆਂਢੀਆਂ ਦੀ ਸੰਤੋ ਬੁੜ੍ਹੀ, ਜੀਨੂੰ ਬੇਬੇ ਘਰ ਸਭਾਂਅ ਕੇ ਗਈ ਸੀ, ਮੇਰੇ ਘਰ ਆਉਣ 'ਤੇ ਕੁਝ ਮਿੰਟਾਂ ਖਾਤਰ ਆਵਦੇ ਘਰ ਗੇੜਾ ਮਾਰਨ ਚਲੀ ਗਈ ਸੀ। ਮੈਂ ਤੂੜੀ ਵਾਲੀ ਸਬਾਤ 'ਚੋਂ ਚੂਹ-ਮਾਰ ਚੁੱਕ, ਕਿੱਕਰ ਤੇ ਨਿੰਮ ਦੀ ਡੱਬ-ਖੜੱਬੀ ਛਾਂ 'ਚ ਬੈਠ, ਸੰਤੋ ਬੁੜ੍ਹੀ ਦੀ ਉਡੀਕ ਕਰਨ ਲੱਗਿਆ ਸੀ। ਪਰ ਸੰਤੋ ਬੁੜ੍ਹੀ ਦੀ ਜਗ੍ਹਾ, ਹੱਥ 'ਚ ਪਿੱਤਲ ਦੀ ਗੜਵੀ ਲੈ, ਪਿਆਰੋ ਆਈ। ਉਸ ਦੀਆਂ ਅੱਖਾਂ ਮੈਨੂੰ ਕੁਛ ਆਖਦੀਆਂ ਲੱਗਦੀਆਂ ਸਨ। ਮੈਂ ਨੀਵੀਂ ਪਾ ਕੇ ਉਸ ਤੋਂ ਪੁੱਛਿਆ,

"ਕਿਵੇਂ ? ਦੁੱਧ ਲੈਣ ਆਈ ਐਂ ਪਿਆਰੋ।"

"ਹਾਂ! ਦੁੱਧ ਵੀ ਲੈਣ ਆਈ ਆਂ।"

ਮੈਂ ਉਸ ਦਾ ਜਵਾਬ ਸੁਣ ਕੇ ਤੇ ਉਸ ਕੋਲੋਂ ਗੜਵੀ ਫੜ ਕੇ, ਰੋਟੀ-ਟੁੱਕ ਵਾਲੀ ਝਲਾਨੀ 'ਚ ਗਿਆ। ਮੈਂ ਝਲਾਨੀ ਵਿੱਚੋਂ ਦੁੱਧ ਨਾਲ ਭਰੀ ਗੜਵੀ ਲੈ ਕੇ ਜਦੋਂ ਬਾਹਰ ਆਇਆ ਤਾਂ ਉਦੋਂ ਪਿਆਰੋ ਸਬਾਤ ਦੀ ਕੰਧ ਨਾਲ ਖੜ੍ਹੀ ਸੋਟੀ ਦੇ ਸਿਰੇ ਤੋਂ ਝੰਡੀ ਲਾਹ ਕੇ, ਝੰਡੀ ਦੀ ਤਹਿ ਮਾਰ ਰਹੀ ਸੀ। ਉਸ ਦਾ ਗੋਰਾ ਮੂੰਹ ਅਤੇ ਬਿੱਲੀਆਂ ਅੱਖਾਂ ਅਫਸੋਸੀਆਂ-ਅਫਸੋਸੀਆਂ ਦਿਸਦੀਆਂ ਸਨ।

"ਭਲਾਂ ਡੂੰਗਰ ਸਿਆਂ! ਏਹ ਝੰਡੀ ਇਉਂ ਬਾਹਰ ਸਿੱਟਣ ਵਾਲੀ ਐ?"

"ਬਸ, ਉਈਂ ਪਿਆਰੋ! ਕੰਮਾਂ ਦਾ ਜ਼ੋਰ ਕਰਕੇ ਏਹਨੂੰ ਸਾਂਭਣ ਦਾ ਖਿਆਲ ਨੀ ਔੜਿਆ।

ਮੈਂ ਮਨ ਹੀ ਮਨ 'ਚ ਅੰਤਾਂ ਦੀ ਸੰਗ ਮੰਨਦੇ ਨੇ ਪਿਆਰੋ ਦੀ ਗੱਲ ਦਾ ਜਵਾਬ ਦਿੱਤਾ। ਉਹ ਤਹਿ ਕੀਤੀ ਝੰਡੀ ਆਪਣੀ ਖੱਬੀ ਕੱਛ 'ਚ ਲੈ ਕੇ ਬੋਲੀ,

"ਏਨੀ ਕੀਮਤੀ ਨਿਸ਼ਾਨੀ ਇਉਂ ਰੋਲਣ ਵਾਲੀ ਨੀ। ਏਹਨੂੰ ਮੈਂ ਸਾਂਭ ਕੇ ਰੱਖੂੰ।"

"ਤੂੰ ਸਾਂਭ ਕੇ ਰੱਖ ਲੈ।"

ਮੈਂ ਪਿਆਰੋ ਦੀ ਗੱਲ ਦਾ ਜਵਾਬ ਦਣ ਦੇ ਨਾਲ-ਨਾਲ ਦੁੱਧ ਵਾਲੀ ਗੜਵੀ ਪਿਆਰੋ ਨੂੰ ਫੜਾਈ। ਗੜਵੀ ਫੜਾਉਣ ਟੈਮ ਕੁਦਰਤੀ ਮੇਰਾ ਹੱਥ ਅਤੇ ਪਿਆਰੋ ਦਾ ਹੱਥ ਆਪਸ 'ਚ ਛੂਹੇ। ਪਿਆਰੋ ਦੇ ਹੱਥ ਦੀ ਛੂਹ ਨਾਲ ਮੈਨੂੰ ਅਜੀਬ ਜਿਹਾ ਸਰੂਰ ਆਇਆ। ਏਨੇ ਨੂੰ ਸੰਤੋ ਬੁੜ੍ਹੀ ਆਪਣੇ ਹੱਥ ਵਿਚਲੀ ਮੋਟੀ ਸੋਟੀ ਖੜਕਾਉਂਦੀ ਆਈ। ਪਿਆਰੋ ਦੁੱਧ ਵਾਲੀ ਗੜਵੀ ਲੈ ਅਤੇ ਖੱਬੀ ਕੱਛ ਵਿਚਲੀ ਝੰਡੀ ਸੰਭਾਲ ਚਲੀ ਗਈ......।" ਡੂੰਗਰ ਬੋਲਦਾ-ਬੋਲਦਾ ਚੁੱਪ ਹੋਇਆ। ਉਸ ਦੇ ਸੂੰਗੜੀ ਚਮੜੀ ਵਾਲੇ ਗੋਰੇ ਚੌੜੇ ਮੱਥੇ 'ਤੇ, ਐਨਕ ਦੇ ਨਿੱਕੇ ਮੋਟੇ ਤੇ ਧੁੰਦਲਿਆਂ ਸ਼ੀਸਿਆਂ ਹੇਠਲੀਆਂ ਅੱਖਾਂ 'ਚ ਅਤੇ ਇੱਕ-ਮਿੱਕ ਹੋਏ ਚਿੱਟੀਆਂ ਦਾੜ੍ਹੀ ਮੁੱਛਾਂ ਵਾਲੇ ਮੂੰਹ 'ਤੇ ਉਦਰੇਵਾਂ ਉਭਰਿਆ। ਉਹ ਆਪ-ਮੁਹਾਰੇ ਨੀਵੀਂ ਪਾ ਕੇ ਕੁਝ ਸੋਚਣ ਲੱਗਾ। ਕੀ ਸੋਚਣ ਲੱਗਾ ? ਮੈਂ ਇਸ ਸਵਾਲ ਦੇ ਜਵਾਬ ਨੂੰ ਮਹਿਸੂਸ ਕਰਦਿਆਂ ਅਤੇ ਉਸ ਵੱਲ ਹਮਦਰਦੀ ਭਰੀ ਨਜ਼ਰ ਨਾਲ ਤੱਕਦਿਆਂ, ਉਸ ਦੇ ਦਿਲ ਉਤਲੇ ਜਖ਼ਮ ਨੂੰ ਉਚੇੜਨ ਦੀ ਬਜਾਏ ਅਗਾਹਾਂ ਗੱਲ ਤੋਰਨ ਦੇ ਮਨੋਰਥ ਨਾਲ ਉਸ ਨੂੰ ਕਿਹਾ,

"ਪ੍ਰਧਾਨਾ! ਤੇ ਹੁਣ ਤੂੰ ਆਪਣੀ ਮਾਂਹ ਵਾਦੀ ਵਾਲੇ ਗੱਲ ਦੱਸ ਕਿਵੇਂ ਐ ?"

"ਉਹ ਗੱਲ ਵੀ ਸੁਣਾਉਣੈ......" ਡੂੰਗਰ ਆਪਣੇ ਦਿਲ ਅੰਦਰਲੇ ਜਖ਼ਮ ਦੀ ਪੀੜ ਨੂੰ ਅੰਦਰੇ-ਅੰਦਰ ਪੀਂਦਾ ਮਾਂਹ ਵਾਦੀ ਵਾਲੀ ਗੱਲ ਦੱਸਣ ਲੱਗਿਆ। "......ਪ੍ਰਕਾਸ਼! ਸਾਉਣ ਮਹੀਨੇ ਦੀ ਇੱਕ ਆਥਣ ਸੀ। ਬਾਪੂ, ਨਿੱਕਾ ਪੰਡਤ, ਗਿੱਲਾਂ ਦਾ ਭਜਨਾ ਅਤੇ ਤਿੰਨ-ਚਾਰ ਜਾਣੇ ਹੋਰ, ਚਬੂੰਤਰੇ ਵਾਲੀ ਸੱਥ ਵਿਚਲੇ ਖੁੰਢਾਂ 'ਤੇ ਬੈਠੇ ਸਨ। ਗੰਗਾ ਪਾਪੀ ਹਵੇਲੀ ਹੇਠਲੀ ਬੈਠਕ ਮੂਹਰਲੇ ਪੱਕੇ ਥੜ੍ਹੇ 'ਤੇ ਕੁਰਸੀ ਡਾਹੀ ਬੈਠਾ ਸੀ। ਉਸ ਦੇ ਕੱਟੇ ਦੇ ਸਿਰ ਵਰਗੇ ਸਿਰ ਉਤਲੀ ਚਿੱਟੀ ਪੱਗ ਤੋਂ ਥੋੜ੍ਹੇ ਬਾਹਰ ਕੱਢੇ ਕੰਨ, ਖੁੰਢਾਂ 'ਤੇ ਬੈਠੇ ਬੰਦਿਆਂ ਦੀਆਂ ਗੱਲਾਂ ਵੰਨੀਂ ਸਨ। ਖੁੰਢਾਂ 'ਤੇ ਬੈਠਿਆਂ 'ਚ ਇਹ ਗੱਲਾਂ ਚੱਲ ਰਹੀਆਂ ਸਨ,

"ਬਾਬੇ ਪਾਲੇ ਕਿਆਂ ਦਾ ਤਾਂ ਨਾਂ ਰੋਸ਼ਨ ਕਰਤਾ ਡੂੰਗਰ ਦੀ ਝੰਡੀ ਨੇ।"

"ਬਈ ਭਜਨਾ ਸਿਆਂ। ਕੱਲੇ ਬਾਬੇ ਪਾਸੇ ਕਿਆਂ ਦਾ ਨਹੀਂ......ਡੂੰਗਰ ਦੀ ਝੰਡੀ ਨੇ ਤਾਂ ਲੌਣੇ-ਲੌਣੇ ਦੇ ਪਿੰਡਾਂ 'ਚ ਜੋਗਾਪੁਰ ਨੱਗਰ ਦਾ ਨਾਂ ਵੀ

ਉੱਗਾ ਕੀਤੈ।

"ਉਏ ਭਾਈ! ਭਲੇ ਬੰਦੇ ਤਾਂ ਨੱਗਰ ਦੀ ਕਲਗੀ ਹੁੰਦੇ ਐ ਕਲਗੀ।"

ਖੁੰਢਾਂ 'ਤੇ ਬੈਠਿਆਂ ਦੀਆਂ ਗੱਲਾਂ ਨੇ ਗੰਗੇ-ਪਾਪੀ ਦੇ ਦਗਾੜਾ ਮਾਰਿਆ। ਉਹ ਮੇਰੀ ਝੰਡੀ ਨਾਲ ਬਾਬੇ ਪਾਲੇ ਕੇ ਲਾਣੇ ਦੇ ਬਣੇ ਮਾਣ-ਤਾਣ ਨੂੰ ਬੇਇੱਜ਼ਤੀ 'ਚ ਬਦਲਣ ਦੇ ਪਾਪੀ ਮਨਸ਼ੇ ਨਾਲ ਗੱਲ ਚੱਬ-ਚੱਬ ਕੇ ਕਰਨ ਲੱਗਿਆ।

"ਵੇਖੋ, ਉਏ ਭਲੇਮਾਣਸੋ!......ਇੱਕ ਦਿਨ 'ਚ ਨਹੀਂ ਤਾਂ ਦੋ ਦਿਨਾਂ 'ਚ ਸਹੀ......ਦੋ ਦਿਨਾਂ 'ਚ ਨਹੀਂ ਤਾਂ ਤਿੰਨ ਦਿਨਾਂ 'ਚ ਸਹੀ, ਬੰਦਾ ਘੁੰਮਾ ਕਣਕ ਵੱਢ ਦੂ......ਪਰ ਬੰਦੇ ਦੀ ਕੁਲ੍ਹ ਸ਼ਾਦੀ ਤੋਂ ਬਿਨਾਂ ਕਦੰਤ ਅੱਗੇ ਨਹੀਂ ਤੁਰਦੀ। ਡੂੰਗਰ ਦੀ ਸ਼ਾਦੀ ਦੀ ਗੱਲ ਕਰੋ।" ਗੰਗੇ ਪਾਪੀ ਦੀ ਏਸ ਗੱਲ ਨਾਲ ਸੱਥ 'ਚ ਚੁੱਪ ਵਰਤੀ। ਪਰ ਜਲਦੀ ਹੀ ਬਾਪੂ ਨੇ ਗੰਗੇ ਬੰਨੀਂ ਕੌੜ ਅੱਖ ਨਾਲ ਵੇਖਦਿਆਂ, ਸੱਥ 'ਚ ਵਰਤੀ ਚੁੱਪ ਤੋੜੀ,

"ਜੇ ਗੰਗਿਆ! ਡੂੰਗਰ ਦੇ ਸੰਜੋਗਾਂ 'ਚ ਵਰ ਲਿਖਿਐ ਤਾਂ ਕੋਈ ਵੀ ਜੱਦੀ ਦਾ ਡੂੰਗਰ ਦੀ ਸ਼ਾਦੀ ਨੂੰ ਰੋਕ ਨਹੀਂ ਸਕਦਾ।"

"ਉਏ ਭਾਈ ਚੰਦ ਸਿਆਂ! ਕੱਲੇ ਸੰਜੋਗ ਕੀ ਕਰਨਗੇ ? ਵਿਉਮਾਤਾ ਜੱਟ ਦੇ ਸੰਜੋਗਾਂ 'ਚ ਵਰ ਲਿਖਣ ਮੌਕੇ ਜੱਟ ਦੀ ਭੋਏਂ ਅਵੱਸ਼ ਵੇਖਦੀ ਐ।"

"ਨਹੀਂ ਏਹ ਬਾਤ ਨਹੀਂ ਗੰਗਾ ਸਿਆਂ! ਵੱਡੀ ਗੱਲ ਸੰਜੋਗਾਂ ਦੀ ਐ।"

"ਏਹ ਗੱਲ ਕਿਉਂ ਨਹੀਂ ? ਭਜਨਿਆਂ! ਜੇ ਜੱਟ ਨੂੰ ਜ਼ਮੀਨ ਥੋੜ੍ਹੀ ਆਉਂਦੀ ਹੋਵੇ ਤਾਂ ਵਿਉਮਾਤਾ ਦੀ ਕਾਨੀ ਨੂੰ ਵਰ ਸ਼ਬਦ ਪਾਉਣ ਤੋਂ ਪਹਿਲਾਂ ਹੀ ਬਰੇਕ ਲੱਗ ਜਾਂਦੇ ਐ।"

ਬਾਪੂ ਨੂੰ ਮਨ ਹੀ ਮਨ 'ਚ ਬੇਸ਼ੱਕ ਗੰਗੇ ਪਾਪੀ ਦੀਆਂ ਗੱਲਾਂ ਸੱਚ ਮਹਿਸੂਸ ਹੋਈਆਂ। ਪਰ ਫੇਰ ਵੀ ਉਹ ਨੂੰ ਉਸ 'ਤੇ ਅੰਤਾਂ ਦਾ ਕਰੋਧ ਚੜ੍ਹਿਆ। ਬਾਪੂ ਆਪਣੀ ਧੋਤੀ ਦਾ ਲਾਂਗੜ ਮਾਰਕੇ ਗੰਗੇ ਨਾਲ ਦੋ-ਹੱਥ ਕਰਨ ਲਈ ਛੱਬੀ ਛੀ 'ਤੇ ਹੋਇਆ। ਗੰਗਾ, ਬਾਪੂ ਨਾਲ ਹੱਥੋ-ਪਾਈ ਹੋਣ ਲਈ ਤਿਆਰ ਨਾ ਹੋਇਆ। ਉਸ ਦਾ ਮਕਸਦ ਤਾਂ ਸੱਥ 'ਚ ਸਾਡੇ ਲਾਣੇ ਨੂੰ ਹੀਣਾ ਵਿਖਾਉਣਾ ਸੀ। ਇਸ ਲਈ ਉਹ ਬੁੱਚੜ, ਬਾਪੂ ਦੀ ਅਣਖ 'ਤੇ ਸੱਟ ਮਾਰਨ ਬਾਅਦ ਆਪਣੀ ਕੁਰਸੀ ਚੁੱਕ ਹਵੇਲੀ ਵਿੱਚ ਨੂੰ ਤੁਰਿਆ। ਭਜਨਾ ਗਿੱਲਾਂ ਦਾ ਤੇ ਹੋਰ ਦੋ ਤਿੰਨ ਜਾਣੇ ਭੂੰਹੇ ਹੋਏ ਬਾਪੂ ਨੂੰ ਘਰ ਛੱਡ ਗਏ। ਬਾਪੂ ਦੀ

ਅਣਖ ਕਈ ਦਿਨ ਗੰਗੇ ਪਾਪੀ ਦੇ ਡੂੰਗਰ ਦੀ ਸ਼ਾਦੀ ਬਾਰੇ ਮਾਰੇ ਮਿਹਣੇ ਕਾਰਨ ਕਸਾਈ ਦੇ ਛੁਰੇ ਹੇਠਲੇ ਬੱਕਰੇ ਵਾਂਗ ਹਲਾਲ ਹੁੰਦੀ ਰਹੀ।

ਫੇਰ ਦਿਨ ਗੁਜਰਨ ਦੇ ਨਾਲ-ਨਾਲ ਬਾਪੂ ਨੂੰ ਮੇਰੀ ਸ਼ਾਦੀ ਦਾ ਫਿਕਰ ਵਧਣ ਲੱਗਾ। ਉਸ ਨੇ ਆਪਣਾ ਏਹ ਫਿਕਰ ਤਾਏ ਅਰਜਨ ਅਤੇ ਬੇਬੇ ਨਾਲ ਸਾਂਝਾ ਕੀਤਾ। ਉਹਨਾਂ ਦੋਵਾਂ ਨੂੰ ਵੀ ਮੇਰੀ ਸ਼ਾਦੀ ਦਾ ਫਿਕਰ ਪਿਆ। ਬਾਪੂ, ਬੇਬੇ ਤੇ ਤਾਇਆ ਅਰਜਨ ਆਪੋ-ਆਪਣੀ ਥਾਂ ਮੇਰੀ ਸ਼ਾਦੀ ਖਾਤਰ ਜੋਰ ਲਾਉਣ ਲੱਗੇ। ਬਾਪੂ ਸਾਕ ਕਰਾਉਣ ਵਾਲੇ ਵਿਚੋਲਿਆਂ ਨੂੰ ਸਾਕ ਕਰਾਉਣ ਦਾ ਸਵਾਲ ਪਾਉਣ ਲੱਗਾ। ਬੇਬੇ ਇੱਕ ਪਾਸੇ ਆਂਢੀਆਂ-ਗੁਆਂਢੀਆਂ ਦੀਆਂ ਬਹੂਆਂ-ਮੁੰਡਿਆਂ ਨੂੰ, ਮੇਰੇ ਸਾਕ ਦਾ ਸਵਾਲ ਪਾਉਣ ਦੇ ਨਾਲ-ਨਾਲ ਉਹਨਾਂ ਨੂੰ ਵਿਚੋਲਗੀਰੀ ਦੇ ਤਿਉਰ, ਛਾਂਪ ਤੇ ਖੇਸ ਆਦਿ ਦੇਣ ਦੇ ਲਾਲਚ ਦੇਣ ਲੱਗੀ। ਦੂਜੇ ਪਾਸੇ ਮੇਰੇ ਸਾਕ ਖਾਤਰ ਬਾਬਾ ਜੋਗੀਪੀਰ ਤੇ ਹੋਰ ਪੀਰਾਂ-ਫਕੀਰਾਂ ਦੀਆਂ ਅਰਜੋਈਆਂ ਕਰਨ ਲੱਗੀ। ਆਪਣੀ ਥਾਂ ਤਾਇਆ ਅਰਜਨ ਆਪਣੇ ਅੰਗਾਂ-ਸਕੀਰੀਆਂ ਵਾਲਿਆਂ ਨੂੰ, ਸਾਕ ਕਰਵਾਉਣ ਦਾ ਸਵਾਲ ਪਾਉਣ ਲੱਗਾ। ਮੇਰੇ ਸਾਕ ਖਾਤਰ ਬਾਪੂ, ਬੇਬੇ ਤੇ ਤਾਏ ਅਰਜਨ ਨੇ ਇੱਕ ਤਰ੍ਹਾਂ ਮੁਹਿੰਮ ਛੇੜੀ, ਮੈਨੂੰ ਵੇਖਣ ਵਾਲੇ ਆਉਣ ਵੀ ਲੱਗੇ। ਵੇਖਣ ਲਈ ਆਉਣ ਵਾਲੇ, ਸਾਡੇ ਲਾਣੇ ਦੀ ਸ਼ੋਭਾ ਸੁਣ ਕੇ, ਮੇਰੇ ਕਮਾਊ ਹੋਣ ਬਾਰੇ ਜਾਣਕੇ ਅਤੇ ਮੇਰੇ ਗਾਡਰ ਵਰਗੇ ਸਰੀਰ ਨੂੰ ਵੇਖ ਕੇ ਤਾਂ ਮੈਨੂੰ ਸਾਕ ਕਰਨ ਲਈ ਪੱਬਾਂ ਭਾਰ ਹੁੰਦੇ। ਪਰ ਜਦ ਉਹਨਾਂ ਨੂੰ, ਮੈਨੂੰ ਆਉਂਦੀ ਥੋੜ੍ਹੀ ਭੋਏਂ ਦਾ ਪਤਾ ਲੱਗਦਾ ਤਾਂ ਉਹ ਵਹੁ-ਵੀਟ ਜਾਂਦੇ......।”

ਡੂੰਗਰ ਕੁਝ ਮਿੰਟ ਹੋਰ ਆਪਣੇ ਸਾਕ ਦੀ ਵਿਥਿਆ ਦਸਦਾ ਰਿਹਾ। ਫੇਰ ਜਦ ਉਸ ਨੇ ਸਾਕ ਨਾ ਹੋਣ ਦੀ ਗੱਲ ਮਕਾਈ ਤਾਂ ਉਦੋਂ ਸੂਰਜ ਐਨ ਸਿਖਰ 'ਤੇ ਆ ਚੁੱਕਿਆ ਸੀ। ਰੁੱਖਾਂ ਦੇ ਝੁੰਡ ਵਿਚਲੀ ਕਿੱਕਰ ਉਤਲੇ ਆਲ੍ਹਣੇ ਵਿਚਲੀ ਘੁੱਗੀ ਦੀ ਲੰਬੀ ਹੇਕ ਵਾਲੀ “ਘੂੰਗੂੰ ਘੂੰ......ਘੂੰਗੂੰ ਘੂੰ” ਤੋਂ ਸਿਵਾਏ ਹੋਰ ਕੋਈ ਆਵਾਜ਼ ਸੁਣਾਈ ਨਹੀਂ ਦੇ ਰਹੀ ਸੀ। ਸੂਰਜ ਅੱਗ ਵਰ੍ਹਾਉਣ ਲੱਗਿਆ ਸੀ। ਪੂਰਬ ਦਿਸ਼ਾ ਵਿਚਲੇ ਟਿੱਬਿਆਂ ਵੱਲੋਂ ਆ ਰਹੀ ਤੱਤੀ ਹਵਾ ਸਾਡੇ ਪਿੰਡਿਆਂ ਨੂੰ ਲੂਹਣ ਲੱਗੀ ਸੀ। ਅਸੀਂ ਅੱਤ ਦੀ ਗਰਮੀ ਮਹਿਸੂਸ ਕਰਦਿਆਂ ਨਹਾਉਣ ਦਾ ਸਾਂਝਾ ਫੈਸਲਾ ਲਿਆ। ਡੂੰਗਰ ਨੇ ਰੁੱਖਾਂ ਦੇ ਝੁੰਡ ਤੋਂ ਪੱਛਮ ਦਿਸ਼ਾ ਵਿਚਲੇ ਅਤੇ ਕੋਠੇ ਨੇੜਲੇ, ਡੀਜਲ ਤੇਲ ਨਾਲ ਚੱਲਣ ਵਾਲੇ ਇੰਝਣ ਵਾਲਾ ਬੋਰ

ਚਲਾਇਆ। ਚੁਫੇਰੇ ਮੱਚਦੇ ਡੀਜ਼ਲ ਦਾ ਮੁਸ਼ਕ ਫੈਲਿਆ। ਪਾਣੀ ਦੀ ਮੋਟੀ ਧਾਰ ਬੋਰ ਮੂਹਰਲੇ ਕੱਚੇ ਟੋਏ 'ਚ ਡਿੱਗਣ ਲੱਗੀ। ਮੈਂ ਪੈਂਟ-ਕਮੀਜ਼ ਤੇ ਬੁਨੈਣ ਉਤਾਰ ਨਹਾਉਣ ਲੱਗਾ। ਨਹਾ ਕੇ ਮੈਂ, ਬੈਗ ਵਿੱਚੋਂ ਕਮੀਜ਼-ਪਜਾਮਾ ਕੱਢ ਕੇ ਪਹਿਨਿਆ। ਡੂੰਗਰ ਨੇ ਪਹਿਲਾਂ ਬੋਰ ਦੇ ਵਗਣ ਲੱਗੇ ਪਾਣੀ ਨੂੰ ਕੋਠੇ ਨੇੜਲੀ ਚਰੀ 'ਚ ਛੱਡਿਆ। ਫੇਰ ਉਸ ਨੇ ਦਸ-ਬਾਰਾਂ ਬਾਲਟੀਆਂ ਪਾਣੀ ਰੁੱਖਾਂ ਦੇ ਝੁੰਡ ਦੀ ਛਾਂ 'ਚ ਛਿੜਕਿਆ। ਬਾਅਦ 'ਚ ਆਪ ਨਹਾਉਣ ਪਿੱਛੋਂ ਉਸ ਨੇ ਇੰਝਣ ਬੰਦ ਕੀਤਾ। ਇੰਝਣ ਬੰਦ ਕਰਨ ਤੋਂ ਪਿੱਛੋਂ ਵੀ ਮੱਚੇ ਡੀਜ਼ਲ ਦਾ ਮੁਸ਼ਕ ਮਾਰਦਾ ਰਿਹਾ।

## ਪੰਜ

"ਏਥੇ ਤਾਂ ਜਨੌਰ ਲੀੜਿਆਂ ਨੂੰ ਵਿੱਠਾਂ ਨਾਲ ਭਰ ਦੇਣਗੇ ਬਈ!" ਡੂੰਗਰ, ਵਣ ਦੀ ਖੂੰਗੀ ਨਾਲ ਟੰਗੀ ਮੇਰੀ ਪੈਂਟ-ਕਮੀਜ਼ ਲਾਹ ਕੇ ਕੋਠੇ 'ਚ ਟੰਗਣ ਗਿਆ। ਪਾਣੀ ਦੇ ਛੜਕਾਅ ਨਾਲ ਅਤੇ ਨਹਾਉਣ ਨਾਲ ਗਰਮੀ ਪਹਿਲਾਂ ਨਾਲੋਂ ਕੁਝ ਘੱਟ ਮਹਿਸੂਸ ਹੋਣ ਲੱਗੀ ਸੀ। ਡੂੰਗਰ ਕੋਠੇ 'ਚੋਂ ਆ ਕੇ ਮੇਰੇ ਕੋਲ ਆਪਣੇ ਮੰਜੇ 'ਤੇ ਬੈਠਾ। ਮੈਂ ਉਸ ਨੂੰ ਹੱਡ-ਬੀਤੀ ਅਗਾਹਾਂ ਤੋਰਨ ਲਈ ਕਿਹਾ। ਉਹ ਹੱਥ ਵਿਚਲੀ ਐਨਕ ਅੱਖਾਂ 'ਤੇ ਲਾ ਕੇ ਹੱਡ-ਬੀਤੀ ਅਗਾਹਾਂ ਤੋਰਨ ਲੱਗਾ।

"ਪ੍ਰਕਾਸ਼! ਇੱਕ ਆਥਣ, ਤਾਏ ਅਰਜਨ ਨੇ ਸੰਗਦੇ-ਸੰਗਾਉਂਦੇ ਨੇ ਬਾਪੂ ਤੇ ਬੇਬੇ ਕੋਲ ਮੇਰੇ ਸਾਕ ਬਾਰੇ ਗੱਲ ਛੇੜਦਿਆਂ ਕਿਹਾ ਕਿ ਊਂ ਮੇਰੀ ਮੂੰਹੋਂ ਗੱਲ ਕਰਨ ਨੂੰ ਰੂਹ ਤਾਂ ਨਹੀਂ ਮੰਨਦੀ, ਪਰ ਕਰੀਏ ਕੀ ਸੌਹਰਾ ਸਾਕ ਕਰਨ ਵਾਲਾ ਕੋਈ ਪੈਰ ਹੀ ਨਹੀਂ ਲਉਂਦਾ। ਤਾਏ ਅਰਜਨ ਦੀ ਗੋਲ-ਮੋਲ ਗੱਲ ਸੁਣ ਕੇ ਬਾਪੂ ਤੇ ਬੇਬੇ ਅੱਗੜ-ਪਿੱਛੜ ਬੋਲੇ,

"ਵੱਡੇ ਭਾਈ, ਸੰਗਣ ਨੂੰ ਕੀ ਆਪਾਂ ਓਪਰੇ ਆਂ.......। ਤੂੰ ਗੱਲ ਕਰ......ਕੀਐ ?"

"ਵੇ ਅਰਜਨਾ! ਐਹੋ ਜੀ ਕੇੜ੍ਹੀ ਗੱਲ ਹੈ ਜੇੜ੍ਹੀ ਦੱਸਣ ਨੂੰ ਤੇਰੀ ਰੂਹ ਨਹੀਂ ਕਰਦੀ ?"

"ਲੈ ਸੁਣ ਲੈ! ਆਪਣੇ ਧੱਕੜ ਸਿਉਂ ਵਾਲੇ ਕੁੜਮ ਸੁੱਚਾ ਸਿਉਂ ਨੇ

ਸਾਕ ਦੀ ਦੱਸ ਪਾਈ ਐ......ਸਾਕ ਉਹ ਹੋ ਵੀ ਜਾਊ।"

"ਅੱਛਾ ?"

"ਫੇਰ ਕਸਰ ਕੀਐ ਡੂੰਗਰ ਦਾ ਤਾਇਆ ?"

"ਕਸਰ ਤਾਂ ਪ੍ਰੇਮ ਕੁਰੇ ਏਹ ਐ......ਇੱਕ ਤਾਂ ਲਟਕੀ ਤੇ ਡੂੰਗਰ ਸਿਉਂ ਦੀ ਆਯੂ 'ਚ ਕਮ-ਸੇ-ਕਮ ਸੋਲਾਂ-ਸਤਾਰਾਂ ਵਰ੍ਹਿਆਂ ਦਾ ਵੱਟੈ ਐ......ਦੂਜਾ ਲਟਕੀ ਦਾ ਬਾਪ ਬੁੱਧਾ ਅਮਲੀ ਖਰਚੇ ਦਾ ਪੂਰਾ ਪੰਜ ਹਜ਼ਾਰ ਰੁਪਈਆ ਨਕਦ ਵਸੂਲੂ।"

ਬਾਪੂ ਤੇ ਬੇਬੇ ਤਾਏ ਅਰਜਨ ਦੀ ਗੱਲ ਸੁਣ ਕੇ, ਚੁੱਪ ਹੋ ਸੋਚੀਂ ਪਏ। ਬਾਪੂ ਦੀ ਜ਼ਮੀਰ ਨੂੰ ਤਾਏ ਅਰਜਨ ਦੀ ਗੱਲ ਨੇ ਝੰਜੋੜ ਮਾਰਿਆ ਸੀ। ਪਰ ਨਾਲ ਦੀ ਨਾਲ ਬਾਪੂ ਨੂੰ ਗੰਗੇ ਪਾਪੀ ਦੇ ਮਾਰੇ ਮਿਹਣੇ ਵਿਚਲੇ ਇਹ ਬੋਲ 'ਸ਼ਾਦੀ ਤੋਂ ਬਿਨਾਂ ਬੰਦੇ ਦੀ ਕੁਲ੍ਹ ਕਿਸੇ ਕੌਲ ਅੱਗੇ ਨਹੀਂ ਤੁਰ ਸਕਦੀ' ਯਾਦ ਆਏ। ਬੇਬੇ ਛਿੱਥੀ ਜਿਹੀ ਪਈ। ਉਹਨਾਂ ਨੇ ਤਾਏ ਅਰਜਨ ਨੂੰ ਤੋੜ ਕੇ ਜਵਾਬ ਨਾ ਦਿੱਤਾ। ਬੁੱਧੇ ਅਮਲੀ ਨਾਲ ਗੱਲ ਚਾਲੂ ਰੱਖਣ ਲਈ ਆਖਿਆ।

ਤਾਏ ਅਰਜਨ ਨੇ ਬੁੱਧੇ ਅਮਲੀ ਦੀ ਲਟਕੀ ਦੇ ਸਾਕ ਬਾਰੇ ਜੋ ਗੱਲ ਕੀਤੀ ਸੀ, ਉਸ ਗੱਲ ਕਰੀ ਤੋਂ ਬਾਅਦ ਕਈ ਮਹੀਨੇ ਗੁਜਰੇ। ਮੈਨੂੰ ਹੋਰ ਕਿਸੇ ਪਾਸਿਉਂ ਯੋਗ ਲਟਕੀ ਦਾ ਸਾਕ ਨਾ ਹੋਇਆ। ਉਹ ਮੈਨੂੰ ਯੋਗ ਵਰ ਮਿਲਣ ਬੰਨੀਉਂ ਢੇਰੀ-ਢਾਹ ਬੈਠੇ। ਉਨ੍ਹਾਂ ਨੂੰ ਬੁੱਧੇ ਅਮਲੀ ਦੀ ਲਟਕੀ ਦਾ ਸਾਕ ਵੀ ਕਿਤੇ ਹੱਥੋਂ ਨਾ ਨਿਕਲ ਜਾਵੇ ? ਗੱਲ ਦੀ ਚਿੰਤਾ ਲੱਗੀ। ਉਹਨਾਂ ਨੇ ਤਾਏ ਅਰਜਨ ਦੀ ਹਾਜਰੀ 'ਚ ਬੁੱਧੇ ਅਮਲੀ ਦੀ ਲਟਕੀ ਤੇਜੋ ਦੇ ਸਾਕ ਬਾਰੇ ਮੇਰੇ ਨਾਲ ਗੱਲ ਕੀਤੀ। ਤੇਜੋ ਦੀ ਉਮਰ ਅਤੇ ਮੁੱਲ ਦਾ ਸਾਕ ਹੋਣ ਬਾਰੇ ਸੁਣ ਕੇ, ਮੇਰੇ ਦਿਮਾਗ ਨੂੰ ਯੱਕ-ਲਖਤ ਬਿਜਲੀ ਦੇ ਕਰੰਟ ਦੇ ਝਟਕੇ ਵਰਗਾ ਝਟਕਾ ਲੱਗਿਆ। ਮੈਥੋਂ ਮੂੰਹੋਂ ਕੁਛ ਨਾ ਬੋਲਿਆ ਗਿਆ। ਉਹ ਤਿੰਨੇਂ ਮੈਨੂੰ ਤੇਜੋ ਦਾ ਸਾਕ ਲੈਣ ਲਈ ਸਮਝਾਉਣ ਲੱਗੇ। ਮੈਂ ਉਹਨਾਂ ਦੀ ਕਿਸੇ ਗੱਲ ਦਾ ਜਵਾਬ ਨਾ ਦਿੱਤਾ। ਮੈਂ ਉਹਨਾਂ ਕੋਲੋਂ ਚੁੱਪ-ਚਾਪ ਉੱਠ ਕੇ ਸਬਾਤ ਦੀ ਛੱਤ 'ਤੇ ਡਹੇ ਮੰਜੇ 'ਤੇ ਜਾ ਪਿਆ।

ਮੰਜੇ 'ਤੇ ਪੈਂਦਿਆਂ-ਸਾਰ ਮੈਨੂੰ ਪਿਆਰੋ ਦਾ ਖਿਆਲ ਆਇਆ। ਮੇਰੀ ਉਸ ਨੂੰ ਮਿਲਣ ਖਾਤਰ ਰੂਹ ਭਟਕੀ। ਪਰ ਉਹ ਤਾਂ ਕਈ ਮਹੀਨੇ ਪਹਿਲਾਂ ਦੀ ਆਪਣੇ ਪਿੰਡ ਧੱਕੜ ਸਿੰਘ ਵਾਲੇ ਜਾ ਚੁੱਕੀ ਸੀ। ਮੁੜ ਕੇ ਉਸ ਦੇ

ਦਰਸ਼ਨ ਵੀ ਨਹੀਂ ਹੋਏ ਸਨ। ਅੰਦਾਜ਼ਨ ਪੰਦਰਾਂ-ਵੀਹ ਮਿੰਟ ਮੈਨੂੰ ਪਿਆਰੋ ਦਾ ਖਿਆਲ ਆਉਂਦਾ ਰਿਹਾ। ਫੇਰ ਮੇਰਾ ਮਨ ਸੋਚਾਂ ਦੇ ਵਹਿਣਾਂ 'ਚ ਵਹਿਣ ਲੱਗਾ।

"ਕਮਾਲ ਦੀ ਗੱਲ ਐ......ਸਾਡਾ ਬਾਬੇ ਪਾਲੇ ਕਿਆਂ ਦਾ ਲਾਣਾ ਖਾਨਦਾਨੀ ਪੱਖੋਂ ਸਾਰੇ ਜੋਗਾਪੁਰ ਪਿੰਡ ਵਿੱਚੋਂ ਚੋਟੀ ਦਾ ਗਿਣਿਆ ਜਾਂਦੈ......ਸਰੀਰ ਮੇਰੇ 'ਚ ਕੋਈ ਵੱਝ ਨਹੀਂ। ਗਾਡਰ ਵਰਗਾ ਗੱਭਰੂ ਆਂ......ਕਿਸੇ ਕਿਸਮ ਦਾ ਕੋਈ ਵੈਲ-ਐਬ ਮੈਨੂੰ ਨਹੀਂ.......ਕੰਮ ਕਰਨ ਨੂੰ ਵੀ ਮੈਂ ਦੋ ਵਰਗੈ ਐਂ......ਪਰ ਫੇਰ ਵੀ ਮੈਨੂੰ ਹਾਣ-ਪ੍ਰਵਾਨ ਵਰ ਕਿਉਂ ਨਹੀਂ ਮਿਲ ਰਿਹਾ ? ਫੇਰ ਵੀ ਮੈਨੂੰ ਪੱਚੀ-ਛੱਬੀ ਵਰ੍ਹਿਆਂ ਦੇ ਨੂੰ ਅੱਠ ਨੌਂ ਵਰ੍ਹਿਆਂ ਦੀ ਲਟਕੀ ਦਾ ਰਿਸ਼ਤਾ......ਉਹ ਵੀ ਮੁੱਲ ਦਾ ਕਿਉਂ ਹੋ ਰਹਿਐ ? ਏਸੇ ਕਰਕੇ ਨਾ......ਮੈਨੂੰ ਥੋੜ੍ਹੀ ਭੋਏਂ ਆਉਂਦੀ ਐ......ਸਵਾ ਤਿੰਨ ਘੁੰਮਾ! ਏਸੇ ਕਰਕੇ ਗੰਗੇ ਪਾਪੀ ਦੇ ਪਿੰਗਲੇ ਬਲਕਾਰੇ ਨੂੰ ਦੋ ਵਾਰੀ ਮੂਰਤ ਵਰਗੀਆਂ ਬਹੂਆਂ ਮਿਲਣ ਦੇ ਨਾਲ-ਨਾਲ ਘੋੜੀਆਂ-ਜੋੜੀਆਂ ਮਿਲੀਆਂ.......ਕਿਉਂਕਿ ਉਸਨੂੰ ਬਹੁਤੀ ਭੋਏਂ ਆਉਂਦੀ ਐ। ਊਂ ਵੇਖੀਏ ਤਾਂ ਗੰਗੇ ਪਾਪੀ ਕਾ ਲਾਣਾ ਜੋਗਾਪੁਰ 'ਚੋਂ ਤਾਂ ਕੀ ਸਾਰੇ ਪੰਵੇਹੇ 'ਚੋਂ ਨਿਕੰਮਾ ਲਾਣੈ। ਆਣ-ਇੱਜ਼ਤ ਪੱਖੋਂ ਘਟੀਆ.......ਬਾਕੀ ਬਲਕਾਰਾ, ਬੰਦਾ ਨਹੀਂ.......ਬੰਦਿਆਂ ਦਾ ਵਰਗ ਨਹੀਂ। ਟੱਟੀ ਬੈਠ ਕੇ ਆਪੇ ਉੱਠ ਨਹੀਂ ਸਕਦਾ.......ਬਹੁਤੀ ਜ਼ਮੀਨ ਨੇ ਗੰਗੇ ਪਾਪੀ ਕੇ ਲਾਣੇ ਦੇ ਅਤੇ ਬਲਕਾਰੇ ਦੇ ਕੁੱਲ ਔਗੁਣ ਪਿੱਛੇ ਸਿੱਟਤੇ.......ਬਲਕਾਰੇ ਦੇ ਲੜ ਦੂਜੀ ਲਟਕੀ ਲਾਉਣ ਵਾਲਿਆਂ ਨੇ ਜਮਾਂ ਏਹ ਨਹੀਂ ਸੋਚਿਆ-ਪੜਤਾਲਿਆ ਵਈ ਬਲਕਾਰੇ ਦੀ ਪਹਿਲੀ ਘਰਵਾਲੀ ਕਿਸ ਦੁੱਖ ਦੀ ਮਾਰੀ ਮਰੀ। ਸੌਹਰੇ ਜੱਟਾਂ ਨੂੰ ਭੋਏਂ ਨੇ ਅੰਨ੍ਹੇ ਕਰਤਾ......ਅੰਨ੍ਹੇ ਹੋਇਆਂ ਨੇ ਕੂੰਜ ਵਰਗੀ ਲਟਕੀ ਨੂੰ ਬਲਕਾਰੇ ਪਿੰਗਲੇ ਦੇ ਲੜ ਲਾ ਕੇ ਖੂਹ 'ਚ ਧੱਕਾ ਦੇਤਾ।

ਮੈਂ ਮੰਜੇ 'ਤੇ ਪਿਆ ਇਹਨਾਂ ਸੋਚਾਂ 'ਚ ਗੁਆਚਿਆ ਰਿਹਾ। ਅਜਿਹੀਆਂ ਸੋਚਾਂ ਨੇ ਅਤੇ ਪਿਆਰੋ ਦੇ ਖਿਆਲ ਨੇ ਮੇਰੇ ਦਿਮਾਗ ਦਾ ਲੜ ਘੁੱਟ ਕੇ ਫੜ੍ਹਿਆ। ਮੈਂ ਗੁੰਮ-ਸੁੰਮ ਜਿਹਾ ਰਹਿਣ ਲੱਗਾ। ਬਾਪੂ ਹੋਰਾਂ ਨੇ ਮੇਰੀ ਚੁੱਪ ਨੂੰ ਮੇਰੀ, ਬੁੱਧੇ ਅਮਲੀ ਦੀ ਲਟਕੀ ਤੇਜੋ ਦਾ ਰਿਸ਼ਤਾ ਲੈਣ ਲਈ ਸਹਿਮਤੀ ਹੀ ਸਮਝੀ। ਤਾਇਆ ਅਰਜਨ ਆਪਣੇ ਕੁੜਮ ਸੁੱਚੇ ਨੂੰ ਨਾਲ ਲੈ ਕੇ ਧੱਕੜ ਸਿੰਘ ਵਾਲੇ ਬੁੱਧੇ ਅਮਲੀ ਨਾਲ ਮੇਰੀ ਖਾਤਰ ਤੇਜੋ ਦਾ ਸਾਕ ਪੰਜ ਹਜ਼ਾਰ

ਰੁਪਏ 'ਚ ਪੱਕਾ ਕਰ ਆਇਆ। ਮੈਂ ਉਹਨਾਂ ਦੇ ਇਸ ਫੈਸਲੇ ਦਾ ਵਿਰੋਧ ਨਾ ਕੀਤਾ। ਊਂ ਮੇਰੇ ਮਨ 'ਚ ਸੋਚਾਂ ਖੌਰੂ ਪਾਉਂਦੀਆਂ ਰਹੀਆਂ। ਅੰਤ ਵਿਆਹ ਦਾ ਦਿਨ ਆਇਆ। ਸਾਡੇ ਟੱਬਰ ਦੇ ਜੁਆਕਾਂ-ਜੱਲਿਆਂ ਨੂੰ ਛੱਡ ਕੇ, ਕਿਸੇ ਵੀ ਸਿਆਣੇ ਬੰਦੇ ਨੂੰ ਮੇਰੇ ਵਿਆਹ ਦਾ ਉਵੇਂ ਚਾਅ ਨਹੀਂ ਸੀ, ਜਿਵੇਂ ਵਿਆਹਾਂ ਦਾ ਚਾਅ ਹੁੰਦੈ। ਪਰ ਫੇਰ ਵੀ ਅਸੀਂ ਉੱਤੋਂ-ਉੱਤੋਂ ਸਾਰਾ ਲੋਕ-ਵਿਖਾਵਾ ਕੀਤਾ। ਉਹਨੀਂ ਟੈਮੀ ਮੋਟਰਾਂ-ਲਾਰੀਆਂ ਜਾਂ ਜੀਪਾਂ ਵਗੈਰਾਂ 'ਤੇ ਜੰਨਾਂ ਵੱਡਿਆਂ ਘਰਾਂ ਦੀਆਂ ਜਾਂਦੀਆਂ ਸਨ। ਸਾਡੇ ਵਰਗੇ ਜੱਟਾਂ-ਬੂਟਾਂ ਦੀਆਂ ਜੰਨਾਂ ਉਹਨੀਂ ਟੈਮੀਂ ਗੱਡਿਆਂ-ਭੇਡਿਆਂ ਅਤੇ ਉਠਾਂ-ਘੋੜਿਆਂ 'ਤੇ ਜਾਂਦੀਆਂ ਸਨ। ਮੇਰੀ ਜੰਨ ਚਾਰ ਉਠਾਂ, ਇੱਕ ਗੱਡੇ ਅਤੇ ਇੱਕ ਰਥ ਤੇ ਗਈ ਸੀ। ਰੰਗ-ਬਰੰਗੇ ਲੋਗੜੀ ਦੇ ਫੁੱਲਾਂ ਵਾਲੀ ਮੁਹਾਰ, ਘੁੰਗਰਾਲਾਂ ਅਤੇ ਰਮਾਲਾਂ ਨਾਲ ਸ਼ਿੰਗਾਰੇ ਬੋਤੇ 'ਤੇ ਮੈਂ ਅਤੇ ਸਾਡਾ ਬਡਬਰ ਵਾਲਾ ਪ੍ਰਾਹੁਣਾ ਸਵਾਰ ਸਾਂ। ਦੂਸਰੇ ਬੋਤੇ 'ਤੇ ਸਾਡਾ ਖੋਖਰ ਵਾਲਾ ਪ੍ਰਾਹੁਣਾ ਅਤੇ ਤਾਏ ਨੰਦ ਸਿਉਂ ਦਾ ਵੱਡਾ ਮੁੰਡਾ ਰੂਪਾ ਸਵਾਰ ਸਨ। ਤੀਸਰੇ ਬੋਤੇ 'ਤੇ ਬਾਪੂ ਤੇ ਤਾਇਆ ਅਰਜਨ ਸਵਾਰ ਸਨ। ਰਥ 'ਚ ਜੈਲ ਬਹੇੜ, ਕੈਲ, ਘੋਟੇ ਦੀ ਬਹੂ ਮਖਤਿਆਰੋ ਹੋਰੀਂ ਬੈਠੇ ਸਨ। ਚੌਥੇ ਬੋਤੇ 'ਤੇ ਚਾਚੇ ਮਕੰਦ ਸਿਉਂ ਦੇ ਮੁੰਡੇ ਬਿਹਾਗਾ ਤੇ ਸ਼ਿੰਗਾਰਾ ਸਵਾਰ ਸਨ। ਬੀਨਾਂ-ਬਾਜਿਆਂ ਵਾਲੇ ਗੱਡੇ ਤੇ ਸਵਾਰ ਸਨ।

ਮੇਰੀ ਜੰਨ, ਬੀਨਾਂ-ਬਾਜਿਆਂ ਵਾਲੇ ਗੱਡੇ ਮਗਰ ਸੁਭਾ ਜੋਗਾਪੁਰੋਂ ਪੰਜ ਵਜੇ ਚੱਲ ਕੇ, ਕੋਈ ਗਿਆਰਾਂ-ਸਵਾ-ਗਿਆਰਾਂ ਵਜੇ ਧੱਕੜ ਸਿੰਘ ਵਾਲੇ ਪਹੁੰਚੀ। ਅੰਦਾਜ਼ਨ ਇੱਕ-ਸਵਾ ਇੱਕ ਵਜੇ, ਮੈਨੂੰ ਬੁੱਧੇ ਅਮਲੀ ਦੇ ਘਰ ਦੇ ਵਿਹੜੇ 'ਚ ਪ੍ਰਕਾਸ਼ਤ ਕੀਤੇ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਵਿਛੇ ਗਦੈਲੇ 'ਤੇ ਬਿਠਾਇਆ ਗਿਆ। ਦੂਸਰੇ ਜਾਨੀ ਮੇਰੇ ਪਿੱਛੇ ਵਿਛੀਆਂ ਪੱਟੀਆਂ 'ਤੇ ਬੈਠੇ। ਕੁਝ ਪਿੰਡ ਦੇ ਬੰਦੇ ਵੀ ਬੈਠੇ ਸਨ। ਪੰਦਰਾਂ-ਸੋਲਾਂ ਬਹੂਆਂ-ਕੁੜੀਆਂ ਖੜ੍ਹੀਆਂ ਗੀਤ ਗਾ ਰਹੀਆਂ ਸਨ। ਗੀਤ ਗਾਉਣ ਵਾਲੀਆਂ 'ਚ ਪਿਆਰੋ ਵੀ ਖੜੀ ਸੀ। ਪਿਆਰੋ ਦੀਆਂ ਬਿੱਲੀਆਂ ਅੱਖਾਂ 'ਚ ਚਮਕ ਨਹੀਂ ਸੀ। ਗੋਰੇ ਤੇ ਲੰਮੀਂ ਠੋਡੀ ਵਾਲੇ ਚਿਹਰੇ 'ਤੇ ਰੌਣਕ ਨਹੀਂ ਸੀ। ਉਹ ਪਲ ਭਰ ਪਿੱਛੋਂ ਮੇਰੇ ਬੰਨ੍ਹੀ ਤੱਕਦੀ ਸੀ। ਮੇਰੇ ਦਿਲ ਤੇ ਦਿਮਾਗ ਨੂੰ ਉਦੋਂ ਬੇ-ਅਥਾਂਹ ਧੱਕਾ ਲੱਗਿਆ, ਜਦੋਂ ਦੋ ਨੌਜਵਾਨ ਕੁੜੀਆਂ ਨੇ ਚੀਕਾਂ ਮਾਰਦੀ ਤੇ ਸੁੱਤ 'ਚ ਵਲੇਟੀ ਤਿੰਨ ਕੁ ਫੁੱਟ ਦੀ ਤੇਜੋ ਮੇਰੇ ਬਰਾਬਰ ਗਦੈਲੇ 'ਤੇ ਬਿਠਾਈ। ਤੇਜੋ

ਚੀਕਾਂ ਮਾਰਦੀ ਕੂਕ ਰਹੀ ਸੀ,

"ਹਾਏ ਮੈਂ ਤਾਂ ਮੇਰੀ ਬੇਬੇ ਕੋਲੇ ਜਾਣੈਂ।"

ਉਹ ਮਸਾਂ ਮੇਰੇ ਲੱਕ ਬਰਾਬਰ ਆ ਰਹੀ ਸੀ। ਮੇਰਾ ਦਿਲ ਤੇ ਦਿਮਾਗ ਵੱਜੇ ਧੱਕੇ ਨਾਲ ਐਨੇ ਪ੍ਰੇਸ਼ਾਨ ਹੋਏ ਕਿ ਮੈਂ ਅਨੰਦ-ਕਾਰਜ ਦੀ ਰਸਮ ਮਸਾਂ ਬੈਠ ਕੇ ਲੰਘਾਈ। ਅਨੰਦ-ਕਾਰਜ ਦੀ ਰਸਮ ਪੂਰੀ ਹੋਣ ਬਾਅਦ, ਮੈਂ ਬਿਨਾਂ ਕਿਸੇ ਨਾਲ ਬੋਲੇ, ਸਿੱਧਾ ਜੰਨ-ਵਲ੍ਹਾਹੇ ਗਿਆ। ਪਹਿਲੇ ਤੋੜ ਦੀ ਦੇਸੀ ਸ਼ਰਾਬ ਦੀ ਅੱਧੀ ਬੋਤਲ ਸੁੱਕੀ ਪੀਤੀ ਅਤੇ ਮੰਜੇ 'ਤੇ ਢੇਰੀ ਹੋਇਆ। ਮੈਂ ਮੰਜੇ ਤੋਂ ਉਦੋਂ ਵੀ ਨਾ ਉੱਠਿਆ ਜਦੋਂ ਮੈਨੂੰ ਬਿਹਾਰਾਂ ਖਾਤਰ ਉਠਾਉਣ ਦੀ ਬਾਪੂ ਹੋਰਾਂ ਨੇ ਕੋਸ਼ਿਸ਼ ਕੀਤੀ। ਮੈਂ ਤਾਂ ਮੰਜੇ ਤੋਂ ਬੱਸ ਉਦੋਂ ਉੱਠਿਆ ਜਦੋਂ ਜੰਨ ਨੇ ਵਾਪਸ ਮੁੜਨਾ ਸੀ। ਮੈਂ ਉੱਠਣ ਸਾਰ ਫੇਰ ਅਧੀਆ ਸੁੱਕੀ ਸ਼ਰਾਬ ਪੀਤੀ ਅਤੇ ਮੁੜ ਬਡਬਰ ਵਾਲੇ ਪ੍ਰਾਹੁਣੇ ਦੇ ਪਿੱਛੇ ਊਠ 'ਤੇ ਬੈਠਾ। ਜੰਨ ਧੱਕੜ ਸਿੰਘ ਵਾਲੇ ਤੋਂ ਜੋਗਾਪੁਰ ਨੂੰ ਚੱਲੀ।

ਤਿੰਨ-ਸਵਾ ਤਿੰਨ ਵਜੇ ਤੁਰੀ ਜੰਨ ਸ਼ਾਮ ਦੇ ਅੱਠ-ਸਾਡੇ ਅੱਠ ਵਜੇ ਜੋਗਾਪੁਰ ਦੀ ਫਿਰਨੀ ਨੇੜੇ ਪਹੁੰਚੀ। ਬਾਪੂ ਨੇ ਆਪਣੇ ਵਾਲਾ ਬੋਤਾ, ਪਾਸੇ ਦੀ ਕੱਢ ਕੇ ਜੰਨ ਮੂਹਰਲੇ ਬੀਨਾਂ-ਬਾਜਿਆਂ ਦੇ ਗੱਡੇ ਅੱਗੇ ਲਾਇਆ। ਉਸ ਨੇ ਜੰਨ ਪਿੰਡ ਦੀ ਫਿਰਨੀ-ਫਿਰਨੀ ਲਿਜਾਣ ਦੀ ਵਜਾਏ ਪਿੰਡ ਵਿੱਚ ਦੀ ਜਾਂਦੀ ਬੀਹੀ ਮੋੜੀ। ਸ਼ਰਾਬ ਨਾਲ ਗੁੱਟ ਹੋਏ ਬੀਨਾਂ-ਵਾਜਿਆਂ ਵਾਲੇ, ਬਾਪੂ ਹੋਰਾਂ ਦੇ ਬੋਤੇ ਮਗਰ ਜਾ ਰਹੇ ਗੱਡੇ 'ਚ ਖੜ੍ਹੇ ਹੋ ਕੇ ਤੇ ਆਪੇ ਤੋਂ ਬਾਹਰ ਹੋ ਕੇ ਆਪੋ ਆਪਣੇ ਸਾਜ ਵਜਾਉਣ ਲੱਗੇ ਸਨ। ਉਹਨਾਂ ਦੀਆਂ, ਸਾਜ ਵਜਾਉਂਦਿਆਂ ਦੀਆਂ ਚਿੱਟੀਆਂ ਮਾਵਿਆਂ ਵਾਲੀਆਂ ਪੱਗਾਂ ਢਹਿਕੇ ਉਹਨਾਂ ਦੇ ਗਲਾਂ 'ਚ ਪੈ ਗਈਆਂ ਸਨ।

ਬਾਜਿਆਂ ਦੀ ਡੈਂ-ਡੈਂ, ਡਾਅ-ਡਾਅ ਨੇ, ਬੀਨਾਂ ਦੀ ਪਾਂਅ......ਪਾਂਅ......ਪੀਂ.......ਪੀਂ ਨੇ ਬਲਦਾਂ ਦੇ ਗਲਾਂ ਦੀਆਂ ਘੁੰਗਰਾਲਾਂ ਦੀ ਟਨ......ਟਨ.....ਟਣਨ......ਟਣਨ ਨੇ, ਬੋਤਿਆਂ ਦੇ ਗਲਾਂ ਦੀਆਂ ਟੱਲੀਆਂ-ਟੱਲਾਂ ਨੇ ਅਤੇ ਸ਼ਰਾਬੀ ਜਾਨੀਆਂ ਬੰਨੀਉਂ ਬੁਲਾਏ ਬੱਕਰਿਆਂ ਅਤੇ ਮਾਰੇ ਲਲਕਰਿਆਂ ਦੀਆਂ ਆਵਾਜ਼ਾਂ ਨੇ ਪਤਲੇ ਹਨੇਰੇ ਨਾਲ ਭਰੀ ਬੀਹੀ 'ਚ ਖੂਬ ਹੱਲਾ-ਗੁੱਲਾ ਮਚਾਉਣਾ ਸ਼ੁਰੂ ਕੀਤਾ ਹੋਇਆ ਸੀ। ਲੋਕੀਂ ਆਪੋ-ਆਪਣੇ ਘਰਾਂ ਦੇ ਬੀਹੀ ਉਤਲੇ ਬੂਹਿਆਂ 'ਚ ਖੜ੍ਹ ਕੇ ਜੰਨ ਨੂੰ ਤੱਕਣ ਲੱਗੇ ਸਨ।

ਜੰਨ ਜਦ ਚਬੂੰਤਰੇ ਵਾਲੀ ਸੱਥ 'ਚ ਪਹੁੰਚੀ ਤਾਂ ਬਾਪੂ ਨੇ ਬੁੱਕਦੇ ਅਤੇ ਝੱਗ ਦੇ ਬੁਲਬਲੇ ਛਿੱਕਲੇ ਵਿਚਦੀ ਬਾਹਰ ਸੁਟਦੇ ਬੋਤੇ ਨੂੰ, ਗੰਗੇ ਪਾਪੀ ਕੀ ਹਵੇਲੀ 'ਤੇ ਜਗ ਰਹੇ ਬਿਜਲੀ ਦੇ ਵੱਡੇ ਬੱਲਬ ਦੀ ਸੱਥ 'ਚ ਪੈ ਰਹੀ ਰੋਸ਼ਨੀ 'ਚ ਮੁਹਾਰ ਖਿੱਚ ਕੇ ਰੋਕਿਆ। ਬੋਤਾ ਦੁਗ-ਦੁਗ ਕਰਦਾ ਅਤੇ ਝੱਗ ਸਿੱਟਦਾ ਰੁਕਿਆ। ਬਾਪੂ ਨੇ ਆਪਣੇ ਸੱਜੇ ਹੱਥ ਵਿਚਲੀ ਮੁਹਾਰ ਸੰਭਾਲ ਕੇ ਅਤੇ ਖੱਬੇ ਹੱਥ ਵਿਚਲਾ ਕੋਕਿਆਂ ਵਾਲਾ ਖੂੰਢਾ ਉਤਾਹਾਂ ਚੁੱਕ ਕੇ 'ਗੂੰਜਾਂ ਪਾਉਂਦਾ' ਲਲਕਰਾ ਮਾਰਿਆ,

"ਵਿਉਮਾਤਾ ਦੀ ਕਲਮ ਨੂੰ ਬਰੇਕ ਲਾਉਣ ਵਾਲਾ ਹੈ ਕੋਈ ਜੱਦੀ ਦਾ ਉਏ ?"

"ਬਾਬੇ ਪਾਲੇ ਕਾ ਡੂੰਗਰ ਲਈ ਜਾਂਦੈ ਡੋਲ੍ਹਾ ਉਏ!"

ਬਾਪੂ ਦੇ ਲਲਕਰੇ ਤੋਂ ਪਿੱਛੋਂ ਤਾਏ ਅਰਜਨ ਨੇ ਵੀ ਆਪਣੀ ਛੰਭਾਂ ਵਾਲੀ ਡਾਂਗ ਉੱਚੀ ਚੁੱਕ ਕੇ ਲਲਕਰਾ ਮਾਰਿਆ ਸੀ ਫਿਰ ਤਾਏ ਦੇ ਕਹਿਣ ਤੇ ਬਾਪੂ ਨੇ ਬੋਤੇ ਨੂੰ ਤੋਰਿਆ ਸੀ। ਸਾਜਾਂ ਦੇ ਰਾਗ, ਜਾਨੀ ਸ਼ਰਾਬੀਆਂ ਦੇ ਲਲਕਰੇ ਤੇ ਬੋਤਿਆਂ ਦੇ ਬੁੱਕਣ ਦੀਆਂ ਅਵਾਜ਼ਾਂ ਵੀ ਬਾਪੂ ਹੋਰਾਂ ਦੇ ਬੋਤੇ ਮਗਰ ਤੁਰੀਆਂ ਸਨ.....।" ਡੂੰਗਰ ਮੰਜੇ ਦੀਆਂ ਪਾਂਦਾਂ 'ਤੇ ਧੁੱਪ ਆਉਣ ਦੇ ਬਾਵਜੂਦ ਵੀ ਗੱਲ ਕਰਦਾ ਰਿਹਾ ਸੀ। ਮੈਂ ਸੁਣਦਾ ਰਿਹਾ ਸੀ। ਵਿਆਹ ਦੀ ਗੱਲ ਪੂਰੀ ਹੋਣ ਬਾਅਦ ਹੀ ਮੈਂ ਅਤੇ ਡੂੰਗਰ ਮੰਜੇ ਛਾਵੇਂ ਕਰਨ ਲਈ ਉੱਠ ਕੇ ਖੜ੍ਹੇ ਹੋਏ।

## ਛੇ

ਮੈਂ ਤੇ ਡੂੰਗਰ ਪ੍ਰਧਾਨ, ਮੰਜੇ ਧੁੱਪਿਓਂ, ਰੁੱਖਾਂ ਦੇ ਝੁੰਡ ਦੀ ਪੂਰਬ ਦਿਸ਼ਾ ਵੱਲ ਨੂੰ ਵਧ ਰਹੀ ਛਾਂ 'ਚ ਕਰਕੇ ਹੀ ਹਟੇ ਸੀ ਕਿ ਇੰਨੇ ਨੂੰ ਸੁੱਕੇ-ਸੂਏ ਵੱਲੋਂ ਕੈਲ ਆਇਆ। ਉਸ ਨੇ ਸਾਡੇ ਕੋਲ ਆ ਕੇ ਡੂੰਗਰ ਤੋਂ ਹਲੇਮੀਂ ਨਾਲ ਪੁੱਛਿਆ,

"ਬਾਈ ਡੂੰਗਰਾ! ਚਾਹ ਕਰਲੀ ? ਜਾਂ ਕਰਨੀ ਐ ?"

"ਕਰਨੀ ਐਂ......ਕਰ ਹੀ ਲੈਨੇਂ ਆਂ.......ਟੈਮ ਵੀ ਹੋਇਆ ਪਿਐ ਚਾਹ ਦਾ।"

"ਕੋਈ ਨੀ ਬਾਈ, ਮੈਂ ਕਰ ਲੈਨਾਂ.......ਪਸ਼ੂ ਤਾਂ ਦਰਖਤਾਂ ਦੀ ਛਾਵੇਂ

ਟਿਕੇ ਬੈਠੇ ਐ।"

"ਚੰਗਾ, ਤੂੰ ਕਰਲਾ! ਪੱਤੀ ਸਮਾਰਕੇ ਪਾਲੀਂ।"

ਕੈਲ ਕੋਠੇ ਵੱਲ ਚ਼ਾਹ ਕਰਨ ਨੂੰ ਤੁਰਿਆ। ਮੈਂ ਡੂੰਗਰ ਪ੍ਰਧਾਨ ਨੂੰ ਹੱਡ-ਬੀਤੀ ਦੀ ਟੁੱਟੀ ਲੜੀ ਜੋੜਨ ਲਈ ਕਿਹਾ। ਡੂੰਗਰ ਪ੍ਰਧਾਨ ਨੇ ਕੈਲ ਦੇ ਆਉਣ ਦੇ ਕਾਰਨ ਹੱਡ-ਬੀਤੀ ਜਿੱਥੋਂ ਸੁਣਾਉਣੀ ਬੰਦ ਕੀਤੀ ਸੀ, ਉੱਥੋਂ ਸ਼ੁਰੂ ਕਰਨ ਲਈ ਬੋਲਣ ਲੱਗਿਆ।

"......ਤੇਜੋ ਨੂੰ ਵਿਆਹੀ ਆਈ ਨੂੰ ਪ੍ਰਕਾਸ਼, ਚਾਰ ਪੰਜ ਦਿਨ ਲੰਘ ਗਏ ਸਨ। ਉਸ ਨੇ ਆਪਣੀ ਏਹ ਰੱਟ "ਮੈਨੂੰ ਮੇਰੀ ਮਾਂ ਕੋਲ ਛੱਡ ਕੇ ਆਉ, ਮੈਨੂੰ ਮੇਰੀ ਮਾਂ ਕੋਲ ਛੱਡ ਕੇ ਆਉ" ਨਹੀਂ ਛੱਡੀ ਸੀ। ਤੇਜੋ ਨੂੰ ਵਿਰ੍ਹਾਉਣ ਦੇ ਮਨਸ਼ੇ ਨਾਲ ਮੇਰੀ ਛੋਟੀ ਭੈਣ ਬੀਬੋ ਆਪਣੀਆਂ ਸਕੂਲ ਵਾਲੀਆਂ ਪੋਥੀਆਂ ਵਿੱਚੋਂ ਉਸ ਨੂੰ ਮੂਰਤਾਂ ਵਿਖਾਉਂਦੀ। ਬੇਬੇ ਉਸ ਨੂੰ ਲਾਡ-ਪਿਆਰ ਕਰਨ ਦੇ ਨਾਲ ਬਾਤਾਂ ਸੁਣਾਉਂਦੀ। ਉਹੀ ਕੁਛ ਖਾਣ ਨੂੰ ਦਿੰਦੀ, ਜੇਹੜਾ ਕੁਝ ਉਹ ਮੰਗਦੀ। ਬੇਬੇ ਤੇ ਬੀਬੋ ਬੰਨੀਉਂ ਕੀਤੇ ਜਾਣ ਵਾਲੇ ਵਰਤਾਉ ਕਰਕੇ ਤੇਜੋ ਨੇ ਆਪਣੀ ਮਾਂ ਕੋਲੇ ਜਾਣ ਦੀ ਰੱਟ ਛੱਡੀ। ਉਹਨੇ ਹੌਲੀ-ਹੌਲੀ ਮਨ ਲਾਉਣਾ ਸ਼ੁਰੂ ਕੀਤਾ। ਤੇਜੋ ਦਿਨ......ਹਪਤੇ......ਬੀਤਣ ਤੇ ਬੀਬੋ, ਕੈਲ ਤੇ ਜੈਲ ਹੋਰਾਂ ਨਾਲ ਜੁਆਕਾਂ ਵਾਲੀਆਂ ਖੇਡਾਂ-ਖੇਡਣ ਲੱਗੀ। ਜੁਆਕਾਂ ਵਾਲੀਆਂ ਖੇਡਾਂ ਖੇਡਦੀ ਤੇਜੋ ਬੰਨ੍ਹੀਂ ਵੇਖ ਕੇ ਮੈਨੂੰ ਉਸ ਦੇ ਬਚਪਨੇ ਤੇ ਤਰਸ ਆਉਂਦਾ। ਆਪਣੀ ਫਰਮਾਂਹ ਵਾਂਗੂੰ ਛੂੰਕਦੀ ਜਵਾਨੀ ਤੇ ਵੀ ਤਰਸ ਆਉਂਦਾ। ਪਿਆਰੋ ਦੀ ਮੂਰਤ ਆਪਣੇ-ਆਪ ਮੇਰੀਆਂ ਅੱਖਾਂ ਸਾਹਮਣੇ ਆਉਣ ਲੱਗਦੀ। ਮੈਂ ਗਮ ਜਿਹੇ 'ਚ ਡੁੱਬ ਜਾਂਦਾ।

ਬੇਬੇ, ਤੇਜੋ ਨੂੰ ਛੇਤੀ-ਛੇਤੀ ਮੁਟਿਆਰ ਕਰਨ ਦੇ ਇਰਾਦੇ ਨਾਲ, ਤੇਜੋ ਨੂੰ ਦੁੱਧ-ਘਿਉ ਖੁੱਲ੍ਹਾ ਦਿੰਦੀ। ਖੁੱਲ੍ਹਾ ਦੁੱਧ-ਘਿਉ ਪੀਣ ਖਾਣ ਨਾਲ, ਉਹ ਆਪਣੀ ਉਮਰ ਨਾਲੋਂ ਵਧ ਕੇ ਕੱਦੂ ਵਾਂਗੂੰ ਚੁਫੇਰੇ ਨੂੰ ਵਧਣ-ਫੁੱਲਣ ਲੱਗੀ। ਉਹ ਜਦ ਥਪਨੇ ਵਾਂਗੂੰ ਥੱਪ-ਥੱਪ ਕਰਦੀ ਕੈਲ ਅਤੇ ਜੈਲ ਹੋਰਾਂ ਨਾਲ ਖੇਡਦੀ ਤਾਂ ਮੈਨੂੰ ਬੁਰੀ ਲਗਦੀ। ਮੈਂ ਉਹਨਾਂ ਬੰਨੀਂ ਘੂਰ ਕੇ ਵੇਖਦਾ। ਮੇਰੇ ਘੂਰ ਕੇ ਵੇਖਣ ਨਾਲ ਕੈਲ ਤਾਂ ਤੇਜੋ ਨਾਲ ਖੇਡਣੋਂ ਹਟ ਗਿਆ। ਜੈਲ, ਮੇਰੇ ਘੂਰਨ ਮੌਕੇ ਤਾਂ ਨੀਵੀਂ ਪਾ ਕੇ ਖੇਡਣੋਂ ਹਟ ਜਾਂਦਾ ਪਰ ਫੇਰ ਟੈਮ ਮਿਲਣ 'ਤੇ ਖੇਡਣ ਲੱਗ ਜਾਂਦਾ। ਤੇਜੋ ਮੇਰੇ ਨਾਲੋਂ ਵੱਧ ਜੈਲ ਦਾ ਖਿਆਲ ਕਰਦੀ। ਤੇਜੋ ਦੇ

ਪੇਟੋਂ ਪੈਦਾ ਹੋਈ ਕੁੜੀ ਦਾ ਮੂੰਹ-ਮੜੰਗਾ ਤਾਂ ਮੇਰੇ ਨਾਲ ਮਿਲਦਾ-ਜੁਲਦਾ ਸੀ ਪਰ ਕੁੜੀ ਗਿੰਦਰ ਤੋਂ ਪਿੱਛੋਂ ਜੋ ਮੁੰਡਾ ਘੋਲਾ ਪੈਦਾ ਹੋਇਆ, ਉਸ ਦਾ ਮੂੰਹ-ਮੜੰਗਾ ਜਮਾਂ ਜੈਲ ਨਾਲ ਮਿਲਦਾ-ਜੁਲਦਾ ਸੀ। ਏਸ ਗੱਲ ਨੇ ਸਾਡੇ ਘਰ 'ਚ ਲੜਾਈ ਦਾ ਵੰਝ ਗੱਡਿਆ। ਮੈਨੂੰ ਜੈਲ ਦੀ ਮ ਜੀ ਅੱਖ ਮੀਚਣ ਵਾਲੀ ਆਦਤ ਐਨੀ ਰੜਕਣ ਲੱਗੀ ਕਿ ਮੈਂ ਉਸਨੂੰ ਜੈਲ-ਬਹੇੜ ਆਖਣ ਲੱਗਿਆ। ਤੇਜੋ ਨੂੰ ਭੈੜੇ ਨੱਬ ਵਾਲੀ ਆਖਣ ਲੱਗਿਆ। ਬੇਬੇ, ਤੇਜੋ ਨੂੰ 'ਬਸ਼ਰਮ', 'ਬੇਹਿਯਾ' ਤੇ "ਲੁੱਚੀ' ਆਖਣ ਲੱਗੀ। ਜੈਲ ਬਹੇੜ ਨੂੰ ਬੇਬੇ 'ਛਟਿਆ ਹੋਇਆ' 'ਲੰਡਰ' ਅਤੇ 'ਕਵਈ' ਆਖਣ ਲੱਗੀ। ਬੀਬੋ ਤੇ ਕੈਲ ਹੋਰੀਂ ਤੇਜੋ ਤੇ ਜੈਲ ਬਹੇੜ ਨੂੰ ਬੁਲਾਉਣੋਂ ਹਟੇ। ਬਾਪੂ ਕਿਸੇ ਨੂੰ ਕੁਛ ਆਖਣ ਦੀ ਬਜਾਏ ਮਨ ਹੀ ਮਨ 'ਚ ਖੁਰਦਾ ਰਹਿੰਦਾ। ਤਾਇਆ ਅਰਜਨ ਵੀ ਤੇਜੋ ਤੇ ਜੈਲ ਬਹੇੜ ਹੋਰਾਂ ਦੀਆਂ ਹਰਕਤਾਂ ਦਾ ਬੁਰਾ ਮਨਾਉਂਦਾ।"

"ਹੈਂ ਪ੍ਰਕਾਸ਼! ਜਿਸ ਦਿਨ ਮੇਰੀ ਅਤੇ ਜੈਲ ਬਹੇੜ ਦੀ ਆਪਸ 'ਚ ਤੂੰ-ਤੂੰ, ਮੈਂ-ਮੈਂ ਹੋਈ, ਉਸ ਦਿਨ ਮੈਂ ਆਪਣੇ ਬਾਪੂ ਦੀਆਂ ਅੱਖਾਂ 'ਚੋਂ ਅੱਥਰੂ ਨਿਕਲੇ ਵੇਖੇ। ਮੇਰਾ ਮਨ ਬੇਹੱਦ ਭੈੜਾ ਹੋਇਆ। ਉਸੇ ਦਿਨ ਮੈਂ ਤੇ ਬਾਪੂ ਜਦ ਏਸੇ ਖੇਤ ਪਹੁੰਚੇ ਤਾਂ ਮੈਂ ਬਾਪੂ ਤੋਂ ਮਾਫੀ ਮੰਗਣ ਵਾਲੇ ਢੰਗ ਨਾਲ ਆਖਿਆ,

"ਬਾਪੂ! ਤੂੰ ਹੀ ਦੱਸ ਮੈਂ ਕੀ ਕਰਾਂ, ਮੇਰੀ ਅਣਖ ਤਾਂ ਨਹੀਂ ਮਰੀ ਹੋਈ ਜੇੜ੍ਹਾ ਬਹੇੜ ਤੇ ਭੈੜੇ ਨੱਬ ਵਾਲੀ ਦੀ ਕਰਤੂਤ ਵੇਖ ਕੇ ਚੁੱਪ ਹੋ ਜਾਵਾਂ ?"

"ਡੂੰਗਰ ਸ਼ੇਰਾ! ਬੰਦੇ ਨੂੰ ਕੁਦਰਤ ਜਿੱਥੇ ਰੱਖੇ......ਉੱਥੇ ਹੀ ਰਹਿਣਾ ਪੈਂਦਾ ਐ......ਜੇ ਅੱਗ-ਲੱਗੜੀ ਭੋਏਂ ਜਰੂਰਤ ਜੋਗੀ ਹੁੰਦੀ ਤਾਂ ਫਿਰ ਤੇਰਾ ਤੇ ਤੇਜ ਕੁਰ ਦਾ ਕਜੋੜ ਕਾਹਨੂੰ ਹੁੰਦਾ। ਤੁਸੀਂ ਮਾਂ-ਜਾਏ ਕਾਹਨੂੰ ਇੱਕ-ਦੂਜੇ ਦੇ ਦੁਸ਼ਮਣ ਬਣਦੇ......ਹੁਣ ਤਾਂ ਮੇਰਾ ਸ਼ੇਰ ਤੂੰ ਹੀ ਸਿਆਣਾ ਬਣ।"

ਬਾਪੂ ਦੀ ਬਾਕੀ ਗੱਲ ਤਾਂ ਮੇਰੀ ਸਮਝ 'ਚ ਆ ਗਈ ਸੀ ਅਤੇ ਲੱਗੀ ਵੀ ਠੀਕ ਸੀ, ਪਰ ਬਾਪੂ ਦੀ ਏਹ ਗੱਲ 'ਹੁਣ ਤਾਂ ਮੇਰਾ ਸ਼ੇਰ ਤੂੰ ਹੀ ਸਿਆਣਾ ਬਣ' ਮੇਰੀ ਸਮਝ 'ਚ ਨਹੀਂ ਆਈ ਸੀ।

"ਮੈਂ ਕੀ ਸਿਆਣਾ ਬਣਾਂ ਬਾਪੂ ?"

"ਤੂੰ ਏਹ ਸੋਚ ਮੇਰਾ ਸ਼ੇਰ! ਤੂੰ ਤੇ ਜੈਲ ਕੋਈ ਦੁਸ਼ਮਣ ਨਹੀਂ। ਇੱਕੋ ਮਾਂ ਦੇ ਪੇਟੋਂ ਜਨਮੇ ਓਂ ਤੁਸੀਂ। ਥੋਡੀ ਅਣਖ-ਇੱਜਤ ਸਾਂਝੀ ਐ......ਘਰੇ ਥਵਾਕ ਹੋਵੇ ਤਾਂ ਥੋੜ੍ਹੀ ਭੋਏਂ ਵਾਲੇ ਜੱਟਾਂ ਦੇ ਦੋ-ਦੋ, ਤਿੰਨ-ਤਿੰਨ ਭਰਾਵਾਂ 'ਚੋ ਇੱਕੋ

ਜਣਾ ਹੀ ਸ਼ਾਦੀ ਕਰਵਾਉਂਦੇ.......।"

ਬਾਪੂ ਬੰਨੀਉਂ ਕੀਤੀ ਜਾ ਰਹੀ ਗੱਲ ਦੀ ਮੈਨੂੰ ਸਮਝ ਆਉਣ ਲੱਗੀ ਸੀ। ਮੇਰੇ ਲਈ ਬਾਪੂ ਦੀ ਪੂਰੀ ਗੱਲ ਸੁਣਨੀ ਔਖੀ ਹੋ ਗਈ ਸੀ। ਮੈਂ ਗੁੱਸੇ ਨਾਲ ਭਰਿਆ-ਪੀਤਾ ਚੀਕਿਆ ਸੀ,

"ਮੇਰੀ ਅਣਖ ਤਾਂ ਨੀ ਮਰੀ ਬਾਪੂ! ਜੇੜ੍ਹਾ ਅੱਖੀਂ ਵੇਖ ਕੇ ਮੱਖੀ ਨਿਗਲਾਂ?" ਮੈਥੋਂ ਬਾਪੂ ਕੋਲ ਹੋਰ ਸਮਾਂ ਨਹੀਂ ਬੈਠਿਆ ਗਿਆ ਸੀ। ਮੈਂ ਬਾਪੂ ਕੋਲੋਂ ਉੱਠ ਕੇ ਸੁੱਕੇ ਸੂਏ ਬੰਨੀਂ ਤੁਰਿਆ। ਤੁਰਦਿਆਂ ਕੁਛ ਟੈਮ ਮੈਨੂੰ ਬਾਪੂ ਦੀ ਇਹ ਗੱਲ 'ਦੋ-ਦੋ ਤਿੰਨ-ਤਿੰਨ ਭਰਾਵਾਂ ਵਿੱਚੋਂ ਇੱਕ ਜਾਣਾ ਹੀ ਸ਼ਾਦੀ ਕਰਵਾਉਂਦੇ' ਚੁਭਦੀ ਰਹੀ। ਫੇਰ ਏਸ ਚੋਭ ਦੇ ਨਾਲ-ਨਾਲ ਬਾਪੂ ਦੀ ਏਹ ਗੱਲ ਵੀ ਮਸੂਸ ਹੋਣ ਲੱਗੀ। 'ਅੱਗ-ਲੱਗੜੀ ਭੋਏਂ ਜਰੂਰਤ ਜੋਗੀ ਹੁੰਦੀ ਤਾਂ ਫੇਰ ਤੇਰਾ ਤੇ ਤੇਜੋ ਦਾ ਕਜੋੜ ਕਾਹਨੂੰ ਹੁੰਦਾ।' ਮੈਂ ਏਸ ਗੱਲ ਨੂੰ ਮਸੂਸ ਕਰਦਾ ਤੇ ਤੁਰਦਾ-ਤੁਰਦਾ ਸਾਡੇ ਖੇਤ, ਦੇ ਸੁੱਕੇ ਸੂਏ ਬੰਨੀਂ ਦੀ ਬਾਹੀ ਬੰਨੀ ਦੇ ਪਾਸੇ, ਕਈ ਮਹੀਨੇ ਪਹਿਲਾਂ ਝਖੇੜੇ ਨਾਲ ਡਿੱਗੀ ਖੜ-ਸੁੱਕ ਕਿੱਕਰ ਦੇ ਖੁੰਢ 'ਤੇ ਬੈਠਾ। ਉੱਥੇ ਬੈਠਾ-ਬੈਠਾ ਮੈਂ ਕਿੰਨਾਂ ਚਿਰ ਜਰੂਰਤ ਜੋਗੀ ਭੋਏਂ ਨਾ ਹੋਣ ਬਾਰੇ ਸੋਚਦਾ ਰਿਹਾ। ਸੋਚਦਿਆਂ-ਸੋਚਦਿਆਂ ਮੈਨੂੰ ਉਸ ਟੈਮ ਤੇਜੋ ਅਤੇ ਜੈਲ 'ਤੇ ਕਰੋਧ ਆਉਣਾ ਘਟਦਾ ਮਸੂਸ ਹੋਣ ਲੱਗਾ। ਮੈਂ ਸਾਡੇ ਖੇਤ ਨਾਲ ਲੱਗਦੇ ਸੁੱਕੇ-ਸੂਏ ਦੇ ਰਕਬੇ ਬੰਨੀ ਵੇਖਣ ਲੱਗਾ। ਮੇਰੇ ਮਨ 'ਚ ਸੁੱਕੇ ਸੂਏ ਦਾ ਰਕਬਾ ਆਪਣੇ ਖੇਤ 'ਚ ਮਿਲਾ ਕੇ ਥੋੜ੍ਹੀ ਭੋਏਂ ਵਧਾਉਣ ਦੀ ਲ਼ਾਲਸਾ ਪੈਦਾ ਹੋਈ।

ਮੈਂ ਘਰ ਦੇ ਕਿਸੇ ਵੀ ਜੀਅ ਨਾਲ ਗੱਲ-ਬਾਤ ਕੀਤੇ ਬਿਨਾਂ, ਕਹੀ, ਕੁਹਾੜਾ, ਆਰੀ ਅਤੇ ਸਲੰਘ ਚੁੱਕ ਕੇ ਸੁੱਕੇ ਸੂਏ ਦੇ ਰਕਬੇ 'ਚ ਪਹੁੰਚਿਆ। ਸਾਡੇ ਖੇਤ ਦੀ ਬਾਹੀ ਨਾਲ ਲਗਦੇ ਸੁੱਕੇ ਸੂਏ ਦੇ ਰਕਬੇ 'ਚ ਅੰਦਾਜ਼ਨ ਕਿੱਕਰਾਂ, ਪਹਾੜੀ ਕਿੱਕਰਾਂ ਅਤੇ ਵਣਾਂ ਦੇ ਸਾਰੇ ਅੱਠ-ਨੌਂ ਦਰਖਤ ਸਨ। ਪੰਜ-ਛੇ ਮਲ੍ਹੇ-ਝਾੜੀਆਂ ਅਤੇ ਤਿੰਨ ਚਾਰ ਕਰੀਰ ਸਨ। ਹੋਰ ਘਾਹ-ਫੂਸ ਸੀ। ਸ਼ੁਰੂ-ਸ਼ੁਰੂ 'ਚ ਬਾਪੂ ਨੇ ਮੈਨੂੰ ਸੁੱਕੇ ਸੂਏ ਦੀ ਗੌਰਮਿੰਟੀ ਭੋਏਂ ਰੋਕਣ ਤੋਂ ਵਰਜਣਾ ਚਾਹਿਆ। ਪਰ ਬਾਪੂ ਨੂੰ ਮੇਰੀ ਏਸ ਦਲੀਲ ਦਾ ਕੋਈ ਠੀਕ ਜਵਾਬ ਨਾ ਔੜਿਆ ਕਿ ਏਹ ਭੋਏਂ ਕੇਹੜਾ ਗੌਰਮਿੰਟ ਨੇ ਢਿੱਡੋ ਜੰਮੀ ਐਂ। ਬਾਕੀ ਆਪਾਂ ਏਸ ਬੇਕਾਰ ਭੋਏਂ ਨੂੰ ਹਲ ਹੇਠ ਲਿਆ ਕੇ ਕੋਈ ਮਾੜਾ ਕੰਮ ਤਾਂ ਨਹੀਂ ਕਰ ਰਹੇ। ਬਾਪੂ ਏਹ ਆਖ ਕੇ ਚੁੱਪ ਹੋਇਆ, "ਤੂੰ ਤਾਂ ਆਵਦੀ ਗੱਲ ਮੁੱਖ ਰੱਖਣੀ ਐ।"

ਮੈਂ ਆਪਣੇ ਸੰਦ ਲੈ ਕੇ ਸੁਭਾ ਸੂਰਜ ਦੀ ਟਿੱਕੀ ਚੜ੍ਹਦੀ ਦੇ ਨਾਲ ਉਸ ਰਕਬੇ ਨੂੰ ਸਾਫ ਕਰਨ ਖਾਤਰ ਟੱਕਰ ਜਾਂਦਾ। ਸਾਰੀ ਦਿਹਾੜੀ ਮਿੱਟੀ ਨਾਲ ਮਿੱਟੀ ਹੁੰਦਾ ਰਹਿੰਦਾ। ਉਹਨੀਂ-ਦਿਨੀਂ ਮੇਰੀ ਛੋਟੀ ਭੈਣ ਬੀਬੋ ਦਸਵੀਂ ਦੇ ਪਰਚੇ ਦੇਣ ਕਾਰਨ ਘਰ ਹੀ ਹੁੰਦੀ ਸੀ। ਉਹ ਮੇਰੀ ਰੋਟੀ ਲੈ ਕੇ ਆਉਂਦੀ ਕਿਉਂਕਿ ਸਾਡੇ ਸਾਰੇ ਭੈਣਾਂ-ਭਰਾਵਾਂ ਵਿੱਚੋਂ ਬੀਬੋ ਮੇਰੀ ਵੱਧ ਇੱਜ਼ਤ ਕਰਦੀ ਸੀ। ਸਾਡੇ ਘਰ ਦੇ ਹੋਰ ਸਾਰੇ ਜੀ ਤਾਂ ਬੀਬੋ ਨੂੰ ਪੰਜਵੀਂ ਤੱਕ ਪੜ੍ਹਾਉਣ ਦੇ ਹੱਕ 'ਚ ਸੀ। ਮੈਂ ਇਕੱਲਾ ਹੀ ਸਾਂ ਜੀਹਨੇ ਸਾਰੇ ਟੱਬਰ ਦੇ ਉੱਤੋਂ ਦੀ ਹੋ ਕੇ ਬੀਬੋ ਦਸਵੀਂ ਤੱਕ ਪਚਾਈ ਸੀ। ਬਾਕੀ ਬੀਬੋ ਨਾਲ ਮੈਂ ਉਸ ਨੂੰ ਕਿਸੇ ਨਾ ਕਿਸੇ ਨੌਕਰੀ 'ਤੇ ਲਵਾਉਣ ਦਾ ਵੀ ਕਰਾਰ ਕੀਤਾ ਸੀ। ਏਸ ਕਰਕੇ ਬੀਬੋ ਦਾ ਮੈਨੂੰ ਬਾਈ-ਬਾਈ ਆਖਦੀ ਦਾ ਮੂੰਹ ਸੁੱਕਦਾ ਸੀ।

.......ਤੇ ਹਾਂ ਸੱਚ ਪ੍ਰਕਾਸ਼! ਮੈਨੂੰ ਸੁੱਕੇ ਸੂਏ ਦੇ ਔਹ ਉਚਾਈ ਵਾਲੇ ਰਕਬੇ ਨੂੰ ਸਾਫ ਕਰਨ 'ਚ ਅੰਦਾਜ਼ਨ ਪੱਚੀ-ਤੀਹ ਦਿਹਾੜੀਆਂ ਲੱਗੀਆਂ ਹੋਣਗੀਆਂ। ਕਮ-ਸੇ-ਕਮ ਔਸ ਡੂਢ ਬਿੱਗੇ ਰਕਬੇ ਵਿੱਚੋਂ ਮੈਂ ਪੰਦਰਾਂ ਵੀਹ ਸੱਪੜੇ ਮਾਰੇ ਹੋਣਗੇ। ਇੱਕ ਡੂਢ ਦੋ ਹੱਥ ਲੰਮੇ ਕਾਲੇ ਨਾਗ ਨੇ ਤਾਂ ਮੈਨੂੰ ਗੰਗਾ ਦੀ ਘਾਟ ਹੀ ਭੇਜ ਦੇਣਾ ਸੀ। ਜੇ ਮੈਂ ਛਾਲ ਮਾਰ ਕੇ ਪਾਸੇ ਨਾ ਹਟਦਾ। ਫੇਰ ਉਸ ਨਾਗ ਨੂੰ ਮੈਂ ਗੱਡੀ ਚਾੜ੍ਹਿਆ। ਐਨੇ ਦੋਜ਼ਕਾਂ ਨਾਲ ਮੈਂ ਔਹ ਡੂਢ-ਦੋ ਬਿੱਘੇ ਭੋਏਂ ਆਪਣੀ ਭੋਏਂ 'ਚ ਰਲਾਈ ਸੀ।" ਡੂੰਗਰ ਹਾਲੇ ਗੱਲ ਕਰ ਹੀ ਰਿਹਾ ਸੀ ਕਿ ਇੰਨੈ ਨੂੰ ਸਾਨੂੰ ਕੋਠੇ ਨੇੜਲੇ ਚੁੱਲ੍ਹੇ ਕੋਲੋਂ ਚਾਹ ਵਾਲੇ ਦੋ ਗਲਾਸ ਚੁੱਕੀ ਆਉਂਦਾ ਕੈਲ ਦਿਸਿਆ। ਡੂੰਗਰ ਨੇ ਗੱਲ ਬੰਦ ਕਰਕੇ, ਆਪਣੇ ਕੋਲ ਆਏ ਕੈਲ ਤੋਂ ਚਾਹ ਵਾਲਾ ਗਲਾਸ ਫੜਿਆ। ਚਾਹ ਵਾਲਾ ਦੂਸਰਾ ਗਲਾਸ ਕੈਲ ਨੇ ਮੈਨੂੰ ਫੜਾਇਆ।

## ਸੱਤ

ਕੈਲ ਨੇ ਸਾਡੇ ਕੋਲੋਂ ਚਾਹ ਨਾਲ ਲਿੱਬੜੇ ਦੋਵੇਂ ਗਲਾਸ ਅਤੇ ਚਾਹ ਵਾਲੇ ਦੂਸਰੇ ਭਾਂਡੇ ਚੁੱਕ ਕੇ ਬੋਰ ਮੂਹਰਲੇ ਟੋਏ 'ਚ ਖੜ੍ਹੇ ਪਾਣੀ ਨਾਲ ਧੋਤੇ। ਉਹ ਧੋਤੇ ਭਾਂਡੇ ਕੋਠੇ 'ਚ ਰੱਖ ਅਤੇ ਆਪਣੀ ਸੋਟੀ ਚੁੱਕ, ਸੁੱਕੇ ਸੂਏ ਵੱਲ ਗਿਆ। ਵਗ ਰਹੀ ਹਵਾ ਪਹਿਲਾਂ ਨਾਲੋਂ ਕਾਫੀ ਠੰਡੀ ਹੋ ਗਈ ਸੀ। ਰੁੱਖਾਂ

ਦੇ ਝੁੰਡ ਦੀ ਛਾਂ ਪੂਰਬ ਵਾਲੇ ਪਾਸੇ ਨੂੰ ਕਾਫੀ ਲੰਬੀ ਚਲੀ ਗਈ ਸੀ। ਮੈਂ ਤੇ ਡੂੰਗਰ, ਆਪੋ-ਆਪਣੇ ਮੰਜੇ 'ਤੇ ਬੈਠੇ ਕੁਝ ਮਿੰਟ ਸਧਾਰਨ ਗੱਲਾਂ ਕਰਦੇ ਰਹੇ। ਫੇਰ ਡੂੰਗਰ ਨੇ ਆਪਣੇ ਗੋਰੀ ਸੂੰਗੜੀ ਚਮੜੀ ਵਾਲੇ ਚੌੜੇ ਮੱਥੇ ਨੂੰ ਸੱਜੇ ਹੱਥ ਦੀਆਂ ਦੋ ਵੱਡੀਆਂ ਉਂਗਲਾਂ ਨਾਲ ਦਬਾਉਂਦਿਆਂ ਅਤੇ ਮੇਰੇ ਵੱਲ ਸੁਭਾਵਿਕ ਤੱਕਦਿਆਂ ਹੱਡ-ਬੀਤੀ ਦੀ ਟੁੱਟੀ ਲੜੀ ਮੁੜ ਜੋੜਨੀ ਸ਼ੁਰੂ ਕੀਤੀ।

"ਬਾਪੂ ਦੀਆਂ ਅੱਖਾਂ 'ਚੋਂ ਨਿਕਲੇ ਅੱਥਰੂਆਂ ਨੇ ਮੈਨੂੰ ਆਪਣੇ ਹਿਰਦੇ 'ਤੇ ਸਬਰ ਦਾ ਪੱਥਰ ਰੱਖਣ ਖਾਤਰ ਅਤੇ ਭੈੜੇ ਨੱਬ ਵਾਲੀ ਅਤੇ ਜੈਲ ਬਹੇੜ ਦੇ ਸਬੰਧ ਬਾਰੇ ਚੁੱਪ ਰਹਿਣ ਲਈ ਬੇਵੱਸ ਕੀਤਾ। ਮੈਂ ਆਪਣੇ ਜੁਆਕਾਂ ਦੀ ਜ਼ਿੰਦਗੀ ਨੂੰ ਆਪਣੀ ਜ਼ਿੰਦਗੀ ਵਰਗੀ ਬਣਨ ਤੋਂ ਬਚਾਉਣ ਖਾਤਰ ਦੋ-ਢੂਡ ਬਿੱਗੇ ਭੋਏਂ ਸੁੱਕੇ ਸੂਏ ਨੂੰ ਸਾਫ ਕਰਕੇ ਆਪਣੀ ਜੱਦੀ ਭੋਏਂ 'ਚ ਰਲਾਈ। ਪੈਸੇ ਉਧਾਰ-ਸਧਾਰ ਫੜ ਕੇ ਇੱਕ ਪੁਰਾਣਾ ਟਰੈਕਟਰ ਖ਼ੀਦਿਆ। ਪਰ ਮੇਰੇ ਐਸੇ ਪਾਪੜ ਵੇਲਣ ਦਾ ਅਸਰ ਭੈੜੇ ਨੱਬ ਵਾਲੀ ਅਤੇ ਜੈਲ ਬਹੇੜ ਤੇ ਸਿੱਧਾ ਪੈਣ ਦੀ ਬਜਾਏ ਪੁੱਠਾ ਹੀ ਪਿਆ। ਉਹ ਮੇਰੀ ਸਿਆਣਪ ਨੂੰ ਸਿੱਧਰਾਪਣ ਸਮਝਣ ਲੱਗੇ। ਮੇਰੀ ਪਹਿਲਾਂ ਜੇਹੜੀ ਥੋੜ੍ਹੀ-ਘਣੀਂ ਝੇਫ ਮੰਨਦੇ ਸੀ, ਉਹ ਵੀ ਮੰਨਣੋਂ ਹਟ ਗਏ। ਭੈੜੇ ਨੱਬ ਵਾਲੀ ਮੈਨੂੰ ਆਪ ਰੋਟੀ ਫੜਾਉਣ ਦੀ ਥਾਂ ਜੁਆਕਾਂ ਰਾਹੀਂ ਰੋਟੀ ਫੜਾਉਣ ਲੱਗੀ। ਬੇਬੇ ਉਹਨਾਂ ਦੀਆਂ ਐਸੀਆਂ ਗੱਲਾਂ ਦਾ ਬੁਰਾ ਮਨਾਉਂਦੀ ਜੇ ਉਹਨਾਂ ਨੂੰ ਕੁਛ ਆਖਦੀ ਤਾਂ ਉਹ ਬੇਬੇ ਨੂੰ ਵੱਢ-ਖਾਣਿਆਂ ਵਾਂਗੂੰ ਭੱਜ ਕੇ ਪੈਂਦੇ। ਵਿਚਾਰੀ ਬੀਬੋ ਕਿਸੇ ਨੂੰ ਕੁਛ ਆਖਣ ਦੀ ਬਜਾਏ ਘੁੱਟੀ-ਘੁੱਟੀ ਆਪਣਾ ਕੋਰਸ ਕਰਨ ਖਾਤਰ ਬੁਢਲਾਡੇ ਆਈ. ਟੀ. ਆਈ. ਨੂੰ ਚਲੀ ਜਾਂਦੀ। ਉੱਥੋਂ ਆ ਕੇ ਚੁੱਪ-ਚਾਪ ਆਪਣਾ ਕੋਈ ਨਾ ਕੋਈ ਕੰਮ ਧੰਦਾ ਕਰਦੀ ਰਹਿੰਦੀ। ਘਰ 'ਚ ਸੋਗ ਜਿਹਾ ਪਿਆ ਰਹਿੰਦਾ। ਮੇਰੇ ਮਨ 'ਚ ਕਈ ਵਾਰ ਬੁਰਾ ਵਸਦਾ ਕਿ ਮੈਂ ਭੈੜੇ ਨੱਬ ਵਾਲੀ ਦੇ ਤੇ ਜੈਲ ਬਹੇੜ ਦੇ ਜੋੜਾਂ 'ਚੋਂ ਗੋਡੇ ਕੱਢਦਿਆਂ ਪਰ ਛੇਤੀ ਹੀ ਮੇਰੇ ਸਾਹਮਣੇ ਬਾਪੂ ਦਾ ਪੀੜਤ ਤੇ ਹਾੜ੍ਹੇ ਕੱਢਦਾ ਮੂੰਹ ਆ ਜਾਂਦਾ। ਮੈਂ ਸੋਚਣ ਲੱਗਦਾ,

"ਮਨਾਂ, ਜੇ ਭੈੜੇ ਨੱਬ ਵਾਲੀ ਅਤੇ ਜੈਲ ਬਹੇੜ ਨੂੰ ਗੰਗਾ ਦੀ ਘਾਟ ਭੇਜਤਾ ਤਾਂ ਇੱਕ ਤਾਂ ਬਾਪੂ ਤੇ ਬੇਬੇ ਦਾ ਬੁਢਾਪਾ ਰੁਲਜੂ!......ਦੂਜਾ ਬੀਬੋ ਵਿਚਾਰੀ ਦਾ ਕੁਛ ਨਹੀਂ ਬਣਨਾ......ਤੀਜਾ ਜੁਆਕ-ਜੱਲੇ ਰੁਲ ਜਾਣਗੇ। ਬਾਬੇ ਪਾਲੇ ਕੇ ਚੰਦ ਸਿਉਂ ਦਾ ਘਰ ਉੱਜੜਜੂ.......।"

ਦੇ ਝੁੰਡ ਦੀ ਛਾਂ ਪੂਰਬ ਵਾਲੇ ਪਾਸੇ ਨੂੰ ਕਾਫੀ ਲੰਬੀ ਚਲੀ ਗਈ ਸੀ। ਮੈਂ ਤੇ ਡੂੰਗਰ, ਆਪੋ-ਆਪਣੇ ਮੰਜੇ 'ਤੇ ਬੈਠੇ ਕੁਝ ਮਿੰਟ ਸਧਾਰਨ ਗੱਲਾਂ ਕਰਦੇ ਰਹੇ। ਫੇਰ ਡੂੰਗਰ ਨੇ ਆਪਣੇ ਗੋਰੀ ਸੂੰਗੜੀ ਚਮੜੀ ਵਾਲੇ ਚੌੜੇ ਮੱਥੇ ਨੂੰ ਸੱਜੇ ਹੱਥ ਦੀਆਂ ਦੋ ਵੱਡੀਆਂ ਉਂਗਲਾਂ ਨਾਲ ਦਬਾਉਂਦਿਆਂ ਅਤੇ ਮੇਰੇ ਵੱਲ ਸੁਭਾਵਿਕ ਤੱਕਦਿਆਂ ਹੱਡ-ਬੀਤੀ ਦੀ ਟੁੱਟੀ ਲੜੀ ਮੁੜ ਜੋੜਨੀ ਸ਼ੁਰੂ ਕੀਤੀ।

"ਬਾਪੂ ਦੀਆਂ ਅੱਖਾਂ 'ਚੋਂ ਨਿਕਲੇ ਅੱਥਰੂਆਂ ਨੇ ਮੈਨੂੰ ਆਪਣੇ ਹਿਰਦੇ 'ਤੇ ਸਬਰ ਦਾ ਪੱਥਰ ਰੱਖਣ ਖਾਤਰ ਅਤੇ ਭੈੜੇ ਨੱਬ ਵਾਲੀ ਅਤੇ ਜੈਲ ਬਹੇੜ ਦੇ ਸਬੰਧ ਬਾਰੇ ਚੁੱਪ ਰਹਿਣ ਲਈ ਬੇਵੱਸ ਕੀਤਾ। ਮੈਂ ਆਪਣੇ ਜੁਆਕਾਂ ਦੀ ਜ਼ਿੰਦਗੀ ਨੂੰ ਆਪਣੀ ਜ਼ਿੰਦਗੀ ਵਰਗੀ ਬਣਨ ਤੋਂ ਬਚਾਉਣ ਖਾਤਰ ਦੋ-ਢੂਡ ਬਿੱਗੇ ਭੋਏਂ ਸੁੱਕੇ ਸੂਏ ਨੂੰ ਸਾਫ ਕਰਕੇ ਆਪਣੀ ਜੱਦੀ ਭੋਏਂ 'ਚ ਰਲਾਈ। ਪੈਸੇ ਉਧਾਰ-ਸਧਾਰ ਫੜ ਕੇ ਇੱਕ ਪੁਰਾਣਾ ਟਰੈਕਟਰ ਖ੍ਰੀਦਿਆ। ਪਰ ਮੇਰੇ ਐਸੇ ਪਾਪੜ ਵੇਲਣ ਦਾ ਅਸਰ ਭੈੜੇ ਨੱਬ ਵਾਲੀ ਅਤੇ ਜੈਲ ਬਹੇੜ ਤੇ ਸਿੱਧਾ ਪੈਣ ਦੀ ਬਜਾਏ ਪੁੱਠਾ ਹੀ ਪਿਆ। ਉਹ ਮੇਰੀ ਸਿਆਣਪ ਨੂੰ ਸਿੱਧਰਾਪਣ ਸਮਝਣ ਲੱਗੇ। ਮੇਰੀ ਪਹਿਲਾਂ ਜੇਹੜੀ ਥੋੜ੍ਹੀ-ਘਣੀਂ ਝੇਫ ਮੰਨਦੇ ਸੀ, ਉਹ ਵੀ ਮੰਨਣੋਂ ਹਟ ਗਏ। ਭੈੜੇ ਨੱਬ ਵਾਲੀ ਮੈਨੂੰ ਆਪ ਰੋਟੀ ਫੜਾਉਣ ਦੀ ਥਾਂ ਜੁਆਕਾਂ ਰਾਹੀਂ ਰੋਟੀ ਫੜਾਉਣ ਲੱਗੀ। ਬੇਬੇ ਉਹਨਾਂ ਦੀਆਂ ਐਸੀਆਂ ਗੱਲਾਂ ਦਾ ਬੁਰਾ ਮਨਾਉਂਦੀ ਜੇ ਉਹਨਾਂ ਨੂੰ ਕੁਛ ਆਖਦੀ ਤਾਂ ਉਹ ਬੇਬੇ ਨੂੰ ਵੱਢ-ਖਾਣਿਆਂ ਵਾਂਗੂੰ ਭੱਜ ਕੇ ਪੈਂਦੇ। ਵਿਚਾਰੀ ਬੀਬੋ ਕਿਸੇ ਨੂੰ ਕੁਛ ਆਖਣ ਦੀ ਬਜਾਏ ਘੁੱਟੀ-ਘੁੱਟੀ ਆਪਣਾ ਕੋਰਸ ਕਰਨ ਖਾਤਰ ਬੁਢਲਾਡੇ ਆਈ. ਟੀ. ਆਈ. ਨੂੰ ਚਲੀ ਜਾਂਦੀ। ਉੱਥੋਂ ਆ ਕੇ ਚੁੱਪ-ਚਾਪ ਆਪਣਾ ਕੋਈ ਨਾ ਕੋਈ ਕੰਮ ਧੰਦਾ ਕਰਦੀ ਰਹਿੰਦੀ। ਘਰ 'ਚ ਸੋਗ ਜਿਹਾ ਪਿਆ ਰਹਿੰਦਾ। ਮੇਰੇ ਮਨ 'ਚ ਕਈ ਵਾਰ ਬੁਰਾ ਵਸਦਾ ਕਿ ਮੈਂ ਭੈੜੇ ਨੱਬ ਵਾਲੀ ਦੇ ਤੇ ਜੈਲ ਬਹੇੜ ਦੇ ਜੋੜਾਂ 'ਚੋਂ ਗੋਡੇ ਕੱਢਦਿਆਂ ਪਰ ਛੇਤੀ ਹੀ ਮੇਰੇ ਸਾਹਮਣੇ ਬਾਪੂ ਦਾ ਪੀੜਤ ਤੇ ਹਾੜ੍ਹੇ ਕੱਢਦਾ ਮੂੰਹ ਆ ਜਾਂਦਾ। ਮੈਂ ਸੋਚਣ ਲੱਗਦਾ,

"ਮਨਾਂ, ਜੇ ਭੈੜੇ ਨੱਬ ਵਾਲੀ ਅਤੇ ਜੈਲ ਬਹੇੜ ਨੂੰ ਗੰਗਾ ਦੀ ਘਾਟ ਭੇਜਤਾ ਤਾਂ ਇੱਕ ਤਾਂ ਬਾਪੂ ਤੇ ਬੇਬੇ ਦਾ ਬੁਢਾਪਾ ਰੁਲਜੂ!......ਦੂਜਾ ਬੀਬੋ ਵਿਚਾਰੀ ਦਾ ਕੁਛ ਨਹੀਂ ਬਣਨਾ......ਤੀਜਾ ਜੁਆਕ-ਜੱਲੇ ਰੁਲ ਜਾਣਗੇ। ਬਾਬੇ ਪਾਲੇ ਕੇ ਚੰਦ ਸਿਉਂ ਦਾ ਘਰ ਉੱਜੜਜੂ.......।"

“ਮੈਂ ਅਜਿਹੀਆਂ ਸੋਚਾਂ-ਸੋਚਦਾ ਉਹਨਾਂ ਨੂੰ ਗੰਗਾ ਦੀ ਘਾਟ ਭੇਜਣ, ਵਾਲੇ ਪਾਸਿਉਂ ਟਾਲਾ ਵੱਟਣ ਲੱਗਾ ਪਰ ਮੇਰਾ ਘਰ ਨਾਲੋਂ ਵੀ ਮੋਹ ਭੰਗ ਹੋਣ ਲੱਗਾ। ਮੇਰੀ ਨਾ ਕੋਈ ਕੰਮ ਕਰਨ ਨੂੰ ਰੂਹ ਮੰਨਦੀ। ਨਾ ਮੇਰਾ ਕਿਸੇ ਨਾਲ ਬੋਲਣ ਨੂੰ ਚਿੱਤ ਕਰਦਾ। ਨਾ ਮੇਰੀ ਖਾਣ-ਹੰਢਾਉਣ ’ਚ ਰੁਚੀ ਰਹੀ। ਮੈਨੂੰ ਸਾਧਾਂ ਵਾਲਾ ਭਗਵਾਂ ਰੰਗ ਚੰਗਾ ਲੱਗਣ ਲੱਗਾ। ਮੈਂ ਭਗਵੇਂ ਰੰਗ ਦੇ ਲੀੜੇ ਸਮਾ ਕੇ ਪਹਿਨੇ। ਖੇਤੀ ਅਤੇ ਘਰ ਦਾ ਕੰਮ ਕਰਨਾ ਛੱਡ ਦਿੱਤਾ। ਮੇਰਾ ਬਹੁਤਾ ਟੈਮ ਬੱਸ ਆਪਣੇ ਐਸ ਕੋਠੇ ’ਚ ਪਏ ਦਾ ਨਿੱਕਲਦਾ। ਜੇ ਕਦੇ ਚਿੱਤ ਬਹੁਤਾ ਉਦਾਸ ਹੁੰਦਾ ਤਾਂ ਮੈਂ ਤਾਏ ਅਰਜਨ ਕੋਲ ਚਲਾ ਜਾਂਦਾ। ਤਾਏ ਅਰਜਨ ਨੇ ਸੀਰ ਕਰਨਾ ਛੱਡ ਦਿੱਤਾ ਸੀ। ਉਸ ਦਾ ਬਹੁਤਾ ਟੈਮ ਆਪਣੀ ਕੋਠੜੀ ਵਿੱਚ ਹੀ ਗੁਜਰਦਾ ਸੀ। ਤਾਏ ਦੇ ਮੁੰਡੇ ਬੇਸ਼ੱਕ ਅੱਡ-ਵਿੱਢ ਸਨ ਪਰ ਉਹ ਤਾਏ ਅਰਜਨ ਦਾ ਰੋਟੀ, ਚਾਹ, ਪਾਣੀ ਦਾ ਟੈਮ ਨਹੀਂ ਖੁੰਝਾਉਂਦੇ ਸਨ।

ਮੈਂ ਤੇ ਤਾਇਆ ਇੱਕ ਦਿਨ, ਕੋਈ ਤਿੰਨ ਸਵਾ ਤਿੰਨ ਕੁ ਵਜੇ ਦੇ ਟੈਮ, ਤਾਏ ਦੀ ਕੋਠੜੀ ਮੂਹਰਲੇ ਵਿਹੜੇ ’ਚ ਡਹੇ ਮੰਜਿਆਂ ’ਤੇ ਬੈਠੇ ਗੱਲਾਂ ਕਰੀ ਜਾ ਰਹੇ ਸੀ। ਤਾਇਆ ਮੇਰੇ ਨਾਲ ਗੱਲਾਂ ਕਰਨ ਦੇ ਨਾਲ-ਨਾਲ ਮੰਜੇ ਦੇ ਬਾਣ ਦੀ ਟੁੱਟ ਨੂੰ ਸੰਢ ਵੀ ਰਿਹਾ ਸੀ। ਸਾਨੂੰ ਗੱਲਾਂ ਕਰਦਿਆਂ ਨੂੰ ਤਾਏ ਦੇ ਬੀਹੀ ਵਾਲੇ ਬੂਹੇ ਮੂਹਰਲੀ ਬੀਹੀ ਵਿੱਚ ਦੀ ਲੰਘਣ-ਟੱਪਣ ਵਾਲੇ ਸਾਫ ਦਿਸਦੇ ਸਨ। ਇਨ੍ਹੇ ਨੂੰ ਮੇਰੀ ਤੇ ਤਾਏ ਦੀ ਨਜ਼ਰ ਘੋਟੇ ਕੇ ਘਰ ਬੰਨੀਉਂ ਬੀਹੀ-ਬੀਹੀ ਤੁਰੀ ਆਉਂਦੀ ਇੱਕ ਪੰਜਾਹ-ਬਵੰਜਾ ਵਰ੍ਹਿਆਂ ਦੀ ਬੁੜ੍ਹੀ ਅਤੇ ਇੱਕ ਚੌਦਾਂ-ਪੰਦਰਾਂ ਵਰ੍ਹਿਆਂ ਦੀ ਲਟਕੀ ’ਤੇ ਪਈ।

ਲੰਬੇ ਕੱਦ, ਗੋਰੇ ਰੰਗ, ਲੰਬੀ ਠੋਡੀ ਅਤੇ ਲਿੱਸੇ ਮੂੰਹ ਵਾਲੀ ਬੁੜੀ ਦੇ ਫਿੱਕੀ ਪਿਆਜ਼ੀ ਰੰਗ ਦੀ ਨਿੱਕੀ ਬੂਟੀ ਵਾਲੇ ਲੀੜੇ ਦੀ ਕੁੜਤੀ ਸਲਵਾਰ ਪਾਈ ਹੋਈ ਸੀ। ਸਿਰ ’ਤੇ ਫਿੱਕੇ ਪਿਆਜ਼ੀ ਰੰਗ ਦੀ ਅੱਧੋਰਾਣੀ ਚੁੰਨੀ ਲਈ ਹੋਈ ਸੀ। ਹੱਥ ’ਚ ਸੂਈ-ਧਾਗੇ ਨਾਲ ਫੁੱਲਾਂ-ਬੂਟੇ ਦੀ ਕਢਾਈ ਕੀਤਾ ਕੱਪੜੇ ਦਾ ਝੋਲਾ ਫੜਿਆ ਹੋਇਆ ਸੀ। ਕੁੜੀ ਦੀ ਤੰਬੀ ਅਤੇ ਕੁੜਤੀ ਦਾ ਰੰਗ ਬਦਾਮੀਂ ਸੀ। ਕੁੜੀ ਦਾ ਮੁਹਾਂਦਰਾ ਨਾਲ ਵਾਲੀ ਬੁੜ੍ਹੀ ਨਾਲ ਮਿਲਦਾ-ਜੁਲਦਾ ਸੀ ਤਾਇਆ ਬਾਣ ਦੀ ਹੱਥ ਵਿਚਲੀ ਰੱਸੀ ਨਾਲ ਬਾਣ ਦੀ ਇੱਕ ਹੋਰ ਰੱਸੀ ਦਾ ਟੋਟਾ ਜੋੜਨ ਖਾਤਰ ਚੁੱਕਦਾ ਅਤੇ ਆਉਣ ਵਾਲੀਆਂ ਬੰਨੀਂ ਗੌਹ ਨਾਲ ਝਾਕਦਾ ਬੋਲਿਆ, “ਘੋਟੇ ਕਾ ਸਾਰਾ ਟੱਬਰ ਧੱਕੜ ਸਿੰਘ ਵਾਲੇ ਗਿਐ......ਸੌਹਰੀ

ਪਿਆਰੋ ਉਹਨਾਂ ਨੂੰ ਮਿਲਣ ਆਈ ਲਗਦੀ ਐ......"

ਤਾਏ ਅਰਜਨ ਦੇ ਮੂੰਹੋਂ ਨਿਕਲਿਆ ਪਿਆਰੋ ਸ਼ਬਦ ਸੁਣ ਕੇ ਮੇਰੇ ਅੰਦਰ ਇਕ-ਦਮ ਭੂਚਾਲ ਜਿਹਾ ਉੱਠਿਆ। ਮੈਂ ਪਹਿਲਾਂ ਨਾਲੋਂ ਲੋਟ ਹੋ ਕੇ ਬੈਠਾ। ਮੇਰਾ ਸੱਜਾ ਹੱਥ ਆਪ-ਮੁਹਾਰੇ ਮੇਰੇ ਬਹੁਤੇ ਕਾਲੇ ਅਤੇ ਮਮੂਲੀ ਚਿੱਟੇ ਵਾਲਾ ਵਾਲੀ ਕੈਂਚੀ ਨਾਲ ਕੱਟੀ ਦਾੜ੍ਹੀ-ਮੁੱਛਾਂ ਨੂੰ ਠੀਕ ਕਰਨ ਲਈ ਉੱਠਿਆ। ਮੇਰੀਆਂ ਅੱਖਾਂ ਹਾਬੜਿਆਂ ਵਾਂਗੂੰ ਪਿਆਰੋ ਬੰਨ੍ਹੀਂ ਤੱਕਣ ਲੱਗੀਆਂ। ਤਾਏ ਅਰਜਨ ਨੇ ਉੱਠ ਕੇ ਮੋਹ ਨਾਲ ਲਟਕੀ ਅਤੇ ਪਿਆਰੋ ਦਾ ਸਿਰ ਪਲੋਸਿਆ। ਪਿਆਰੋ ਅਤੇ ਲਟਕੀ ਤਾਏ ਵਾਲੇ ਮੰਜੇ ਤੇ ਬੈਠੀਆਂ। ਪਿਆਰੋ, ਤਾਏ ਨਾਲ ਗੱਲ ਕਰਨ ਦੇ ਨਾਲ-ਨਾਲ ਮੇਰੇ ਵੱਲ ਵੀ ਸਿਆਣਨ ਵਾਲਿਆਂ ਵਾਂਗੂੰ ਝਾਕਦੀ ਰਹੀ।

"ਕਿਵੇਂ ? ਸਿਆਣ ਨਹੀਂ ਆਈ ਪਿਆਰੋ।"

"ਹੈਂ! ਮੈਂ ਮਰਜਾਂ ਡੂੰਗਰ ਸਿਉਂ ਐਂ, ਤੂੰ ਭਗਵਾਂ ਬਾਣਾ ਕਦੋਂ ਕੁ ਦਾ ਪਾਲਿਆ ?"

ਮੈਂ ਆਪਣੇ ਸਵਾਲ ਦੇ ਜਵਾਬ 'ਚ ਬੋਲੀ ਪਿਆਰੋ ਨੂੰ ਬੱਸ ਏਹੋ ਆਖ ਸਕਿਆ,

"ਬੱਸ ਕੀ ਦੱਸਾਂ ਪਿਆਰੋ।" ਤਾਏ ਅਰਜਨ ਨੇ ਪੰਜ-ਚਾਰ ਮਿੰਟਾਂ 'ਚ ਪਿਆਰੋ ਨੂੰ ਸਾਡੇ ਘਰ ਵਿਚਲੇ ਕਲੇਸ ਬਾਰੇ ਦੱਸਿਆ। ਫੇਰ ਤਾਇਆ ਅਰਜਨ ਚਾਹ ਖਾਤਰ ਹੱਟੀ ਤੋਂ ਦੁੱਧ ਲੈਣ ਚਲਾ ਗਿਆ। ਪਿਆਰੋ ਦੀ ਲਟਕੀ ਚਾਹ ਬਣਾਉਣ ਲਈ ਉੱਠੀ। ਮੈਂ ਅਤੇ ਪਿਆਰੋ ਆਪਸ 'ਚ ਦੁੱਖ ਸੁੱਖ ਸਾਂਝੇ ਕਰਨ ਲੱਗੇ। ਪਿਆਰੋ ਮੇਰੀ ਜ਼ਿੰਦਗੀ ਵਿਚਲੀਆਂ ਔਖਾਂ ਬਾਰੇ ਸੁਣ ਕੇ ਬੇਹੱਦ ਦੁਖੀ ਹੋਈ। ਫਿਰ ਉਹ ਆਪਣੀਆਂ ਅੱਖਾਂ ਵਿੱਚੋਂ ਡਲ੍ਹਕੇ ਅਤੇ ਲਿੱਸੇ ਮੂੰਹ 'ਤੇ ਵਹਿੰਦੇ ਅੱਥਰੂਆਂ ਨੂੰ ਚੁੰਨੀ ਦੇ ਲੜ ਨਾਲ ਪੂੰਝਦੀ ਆਪਣੀ ਦੁੱਖਾਂ ਭਰੀ ਜ਼ਿੰਦਗੀ ਬਾਰੇ ਦੱਸਣ ਲੱਗੀ।

ਪਿਆਰੋ ਬੂੜੇ ਕੇ ਪਿੰਡ ਦੇ ਸਰੂਪੇ ਨੂੰ ਵਿਆਹੀ ਹੋਈ ਸੀ। ਸਰੂਪੇ ਨੂੰ, ਸਰੂਪ ਦੇ ਸੀਰੀ ਨੰਬਰਦਾਰਾਂ ਨੇ ਕੰਮ ਦੇ ਲਾਲਚ 'ਚ ਭੁੱਕੀ ਖਾਣ ਦੀ ਆਦਤ ਪਾ ਦਿੱਤੀ ਸੀ। ਭੁੱਕੀ ਖਾਣ ਦੀ ਆਦਤ ਦਾ ਗੁਲਾਮ ਬਣਿਆ ਉਹ ਪੱਕਾ ਅਮਲੀ ਬਣ ਚੁੱਕਾ ਸੀ। ਭੁੱਕੀ ਖ੍ਰੀਦਣੀ ਸਰੂਪੇ ਦੇ ਵੱਸੋਂ ਬਾਹਰ ਹੋ ਗਈ ਸੀ। ਫੇਰ ਆਪਣਾ ਨਸ਼ਾ, ਨਸ਼ੇ ਵਾਲੇ ਕੈਪਸੂਲ ਖਾ ਕੇ ਪੂਰਾ ਕਰਨ ਲੱਗਾ ਸੀ।

ਨਸ਼ੇ ਦੇ ਪਿੰਜਰ ਬਣਾਏ ਸਰੂਪੇ ਲਈ ਕੰਮ-ਕਾਰ ਕਰਨਾ ਔਖਾ ਬਣਿਆ ਹੋਇਆ ਸੀ। ਜਿਸ ਕਾਰਨ ਘਰ ਦਾ ਖਰਚਾ-ਪੱਠਾ ਤੋਰਨ ਲਈ ਪਿਆਰੋ ਨੂੰ ਪਿੰਡ ਦੇ ਕਈ ਧਨਾਢ ਘਰਾਂ ਦੇ ਡੰਗਰਾਂ ਦਾ ਗੋਹਾ-ਕੂੜਾ ਕਰਨਾ ਪੈ ਰਿਹਾ ਸੀ। ਅਮਲੀ ਅਤੇ ਬੇਕਾਰ ਪਤੀ ਦੇ ਦੁੱਖ ਦੇ ਨਾਲ-ਨਾਲ ਪਿਆਰੋ ਅਲ਼ਾਦ ਬੰਨੀਉਂ ਵੀ ਬੇਹੱਦ ਔਖੀ ਸੀ। ਉਸ ਨੇ ਜਨਮ ਤਾਂ ਦੋ ਪੁੱਤਾਂ ਤੇ ਦੋ ਲਟਕੀਆਂ ਨੂੰ ਦਿੱਤਾ ਸੀ ਪਰ ਉਸ ਦੇ ਦੋਵੇਂ ਪੁੱਤ ਇਲਾਜ ਬੰਨੀਉਂ ਮਾੜੀ-ਮੋਟੀ ਬਿਮਾਰੀ-ਠਮਾਰੀ ਨਾਲ ਗੁਜਰ ਗਏ ਸਨ। ਬਸ ਦੁੱਖਾਂ ਮਾਰੀ ਪਿਆਰੋ ਕੋਲ ਤਿੰਨ ਕੁੜੀਆਂ ਹੀ ਰਹਿ ਗਈਆਂ ਸਨ, ਵਿਚਾਲੜੀ ਲਟਕੀ ਉਸ ਟੈਮ ਉਹਦੇ ਨਾਲ ਸੀ।

ਪਿਆਰੋ ਨੂੰ ਆਪਣੇ ਦੁੱਖਾਂ ਦਾ ਚਿੱਠਾ ਸੁਣਾਉਂਦੀ ਨੂੰ ਮਸਾਂ ਸੱਤ-ਅੱਠ ਮਿੰਟ ਹੋਏ ਹੋਣਗੇ। ਫੇਰ ਤਾਇਆ ਅਰਜਨ ਹੱਟੀ ਤੋਂ ਦੁੱਧ ਲੈ ਕੇ ਆਇਆ। ਪਿਆਰੋ ਦੀ ਲਟਕੀ ਨੇ ਤਾਏ ਅਰਜਨ ਤੋਂ ਦੁੱਧ ਵਾਲੀ ਗੜਵੀ ਫੜ, ਦੁੱਧ, ਚੁੱਲ੍ਹੇ ਉਤਲੇ ਪਤੀਲੇ 'ਚ ਉੱਬਲਦੀ ਚਾਹ 'ਚ ਪਾਇਆ। ਚਾਹ ਪੀਣ ਤੋਂ ਕੁਛ ਟੈਮ ਪਿੱਛੋਂ ਪਿਆਰੋ ਤੇ ਉਸ ਦੀ ਲਟਕੀ ਬੂੜੇ ਕਿਆਂ ਨੂੰ ਵਾਪਸ ਜਾਣ ਖਾਤਰ ਉੱਠੀਆਂ। ਤਾਇਆ ਅਰਜਨ ਉਨ੍ਹਾਂ ਨੂੰ ਵਿਦਾ ਕਰਨ ਲਈ ਉੱਠਿਆ। ਮੈਂ ਵੀ ਉਹਨਾਂ ਸਾਰਿਆਂ ਨਾਲ ਹੀ ਉਠਿਆ। ਤਾਏ ਅਰਜਨ ਨੇ ਪਹਿਲਾਂ ਆਪਣੀ ਕੋਠੜੀ ਦੇ ਬੂਹੇ ਨੂੰ ਨਿਉਲ ਜ਼ਿੰਦਰਾ ਲਾਇਆ। ਫੇਰ ਉਸ ਨੇ ਬੀਹੀ ਉਤਲੇ ਬੂਹੇ ਦੇ ਟੁੱਟੜ ਜਿਹੇ ਤਖਤਿਆਂ ਨੂੰ ਭੇੜਿਆ। ਤਾਏ ਅਰਜਨ ਤੇ ਆਪਣੀ ਲਟਕੀ ਨਾਲ ਬੱਸਾਂ ਦੇ ਅੱਡੇ ਬੰਨੀ ਤੁਰੀ ਜਾਂਦੀ ਪਿਆਰੋ ਨੇ ਪਿੱਛਾ ਭਉਂਕੇ ਮੇਰੇ ਬੰਨੀਂ ਇੱਕੋ ਵਾਰੀ ਰੱਜ ਕੇ ਆਵਦੀ ਦਿਲਗੀਰੀ ਭਰੀ ਨਜ਼ਰ ਨਾਲ ਵੇਖਿਆ। ਮੁੜ ਸਿੱਧੀ ਤੁਰਨ ਲੱਗੀ। ਮੈਨੂੰ ਖੜੇ-ਖੜੇ ਨੂੰ ਇਉਂ ਲੱਗਣ ਲੱਗਾ ਜਿਵੇਂ ਮੈਂ ਤੇ ਪਿਆਰੋ ਸੁਪਨੇ 'ਚ ਮਿਲੇ ਹੋਈਏ।

ਮੈਂ ਟੁੱਟੇ ਜਿਹੇ ਮਨ ਨਾਲ ਆਵਦੇ ਘਰ ਨੂੰ ਤੁਰਿਆ। ਮੈਨੂੰ ਛੋਟੇ-ਛੋਟੇ ਕਦਮ ਪੱਟਦੇ ਨੂੰ ਆਵਦਾ ਦੁੱਖ ਭੁੱਲਣ ਲੱਗਾ। ਪਿਆਰੋ ਦਾ ਦੁੱਖ ਮੁੜ-ਮੁੜ ਮੇਰੇ ਦਮਾਕ 'ਚ ਚੱਕਰ ਕੱਟਣ ਲੱਗਾ......।" ਡੂੰਗਰ ਕਹਾਣੀ ਸੁਣਾਉਂਦਾ-ਸੁਣਾਉਂਦਾ ਚੁੱਪ ਹੋਇਆ। ਮੈਂ ਅਚਾਨਕ ਚੁੱਪ ਹੋਏ ਡੂੰਗਰ ਵੱਲ ਗੌਹ ਨਾਲ ਵੇਖਣ ਲੱਗਾ। ਉਸ ਦੇ ਗੋਰੇ ਸੂੰਗੜੀ ਚਮੜੀ ਵਾਲੇ ਚੌੜੇ ਮੱਥੇ 'ਤੇ, ਐਨਕ ਦੇ ਮੋਟੇ ਨਿੱਕੇ ਤੇ ਧੁੰਦਲੇ ਸ਼ੀਸ਼ਿਆਂ ਹੇਠਲੀਆਂ ਅੱਖਾਂ 'ਚ ਅਤੇ ਆਪਸ 'ਚ ਉਲਝੀਆਂ ਚਿੱਟੀਆਂ ਮੁੱਛਾਂ-ਦਾੜ੍ਹੀ ਵਾਲੇ ਹੱਦਲ ਚਿਹਰੇ ਤੇ ਪੀੜਾਂ-ਵਿੰਨ੍ਹੀਆਂ

ਯਾਦਾਂ ਦੀਆਂ ਸੰਘਣੀਆਂ ਘਟਾਵਾਂ ਨਜ਼ਰ ਆ ਰਹੀਆਂ ਸਨ। ਦੂਰੋਂ ਨੇੜਿਉਂ ਚੋਗਾ ਚੁਗ ਕੇ ਵਾਪਸ ਮੁੜੇ ਪੰਛੀਆਂ-ਪਰਿੰਦਿਆਂ ਦੀਆਂ ਡਾਰਾਂ, ਰੁੱਖਾਂ ਦੇ ਝੁੰਡ 'ਤੇ ਆਪੋ-ਆਪਣਾ ਰਾਗ ਅਲਾਪ ਰਹੀਆਂ ਸਨ। ਪੱਛਮ ਦੀ ਗੋਦ 'ਚ ਸਰਕ ਰਹੇ ਸੂਰਜ ਦੀ ਲਹੂ-ਰੰਗੀ ਲਾਲੀ ਬਹੁਤ ਹੀ ਮਨ-ਮੋਹਣਾ ਦ੍ਰਿਸ਼ ਪੇਸ਼ ਕਰ ਰਹੀ ਸੀ।

## ਅੱਠ

ਮੈਂ ਅਤੇ ਡੂੰਗਰ ਨੇ ਰੁੱਖਾਂ ਦੇ ਝੁੰਡ ਹੇਠੋਂ ਦੋਵੇਂ ਮੰਜੇ ਚੁੱਕ ਕੇ ਕੋਠੇ ਦੀ ਛੱਤ 'ਤੇ ਡਾਹੇ। ਪੁਰਾਣੇ ਜਿਹੇ ਦੋ ਬਿਸਤਰੇ ਕੋਠੇ ਵਿੱਚੋਂ ਲਿਜਾ ਕੇ, ਛੱਤ 'ਤੇ ਪਏ ਮੰਜਿਆਂ 'ਤੇ ਧਰੇ। ਡੂੰਗਰ ਨੇ ਮਿੱਟੀ ਦੇ ਤੇਲ ਨਾਲ ਬਲ੍ਹਣ ਵਾਲਾ ਦੀਵਾ ਅਤੇ ਸੀਖਾਂ ਵਾਲੀ ਡੱਬੀ ਆਪਣੀ ਨਜ਼ਰ ਹੇਠ ਕੀਤੇ। ਫੇਰ ਮੈਂ ਤੇ ਉਹ ਹੱਡ-ਪੈਰ ਮੋਕਲੇ ਕਰਨ ਦੇ ਮਨ ਨਾਲ ਕੋਠੇ ਤੋਂ ਹੇਠਾਂ ਆ, ਕੋਠੇ ਤੋਂ ਦੱਖਣ ਦਿਸ਼ਾ ਵੱਲ ਨੂੰ, ਕਪਾਹ, ਨਰਮੇ ਅਤੇ ਚਰੀ ਦੇ ਖੇਤਾਂ ਵਿਚਕਾਰਲੇ ਸੁੱਕੇ ਖਾਲ੍ਹੇ-ਖਾਲ੍ਹ ਤੁਰੇ। ਡੂੰਗਰ ਦੇ ਹੌਲੀ-ਹੌਲੀ ਤੁਰਨ ਕਾਰਨ ਮੈਨੂੰ ਵੀ ਨਿੱਕੀਆਂ-ਨਿੱਕੀਆਂ ਪੁਲਾਂਘਾਂ ਪੁੱਟਣੀਆਂ ਪੈ ਰਹੀਆਂ ਸਨ। ਮੇਰੇ ਮੂਹਰੇ-ਮੂਹਰੇ ਨਿੱਕੇ ਕਦਮੀਂ ਤੁਰਦੇ ਡੂੰਗਰ ਨੇ ਆਪਣੀ ਹੱਡ-ਬੀਤੀ ਮੁੜ ਸੁਣਾਉਣੀ ਸ਼ੁਰੂ ਕੀਤੀ।

"......ਹੈਂ ਬਈ ਪ੍ਰਕਾਸ਼! ਇੱਕ ਦਿਨ......ਟੈਮ ਮੈਨੂੰ ਲਗਦੈ ਓਦਣ ਆਥਣ ਦੇ ਪੌਣੇ ਚਾਰ ਜਾਂ ਚਾਰ ਦਾ ਹੋਊ। ਬਾਪੂ ਆਪਣੀ ਗੱਡੀ ਠੀਕ ਨਾ ਹੋਣ ਕਾਰਨ ਤੂੜੀ ਵਾਲੀ ਸਬਾਤ ਦੇ ਬੂਹੇ ਤੋਂ ਇੱਕ ਪਾਸੇ ਡਹੇ ਮੰਜੇ ਤੇ ਪਿਆ ਸੀ। ਮੈਂ, ਬਾਪੂ ਦੇ ਮੰਜੇ ਨੇੜੇ ਡਹੇ ਦੂਜੇ ਮੰਜੇ 'ਤੇ ਬੈਠਾ ਸੀ। ਮੇਰੇ ਅਤੇ ਬਾਪੂ 'ਚ ਬੀਬੋ ਬਾਰੇ ਗੱਲ ਚੱਲ ਰਹੀ ਸੀ। ਬੀਬੋ ਬੁਢਲਾਡੇ ਤੋਂ ਸਟੈਨੋ ਦਾ ਕੋਰਸ ਕਰ ਕੇ, ਬੁਢਲਾਡੇ ਹੀ ਇੱਕ ਸਰਕਾਰੀ ਦਫਤਰ 'ਚ ਕਲੱਰਕ ਦੀ ਨੌਕਰੀ ਤੇ ਲੱਗ ਗਈ ਸੀ। ਉਸ ਦੇ ਵਿਆਹ ਦੀ ਬਾਪੂ ਨੂੰ ਬਹੁਤ ਚਿੰਤਾ ਸੀ।

"ਹੁਣ ਤਾਂ ਡੂੰਗਰ ਸ਼ੇਰ ਬੱਗਿਆ! ਬੀਬੋ ਦੇ ਹੱਥ ਪੀਲੇ ਤੈਨੂੰ ਹੀ ਮੂਹਰੇ ਲੱਗ ਕੇ ਕਰਨੇ ਪੈਣਗੇ। ਮੇਰੀ ਪ੍ਰਾਨੀ ਤਾਂ ਦਿਨੋ-ਦਿਨ ਜਵਾਬ ਦਿੰਦੀ ਜਾ

ਰਹੀ ਐ......ਹੋਰ ਦੂਜੇ ਟੱਬਰ ਦਾ ਤਾ ਸਰਿਆ-ਸਰਾਇਐ।"

"ਬਾਪੂ! ਦੇਹੀਂ ਸੁੱਖ ਚਾਹੀਦੀ ਹੈ, ਬੀਬੋ ਦਾ ਵਿਆਹ ਵੀ ਹੋਜੂ.....।"

ਮੈਂ ਬਾਪੂ ਦੀ ਗੱਲ ਦੇ ਜਵਾਬ 'ਚ ਬੋਲ ਹੀ ਰਿਹਾ ਸੀ ਕਿ ਇੰਨੇ ਨੂੰ ਮੇਰੀ ਨਜ਼ਰ ਸਾਡਾ ਬੀਹੀ ਵਾਲਾ ਬੂਹਾ ਲੰਘ ਕੇ ਵਿਹੜੇ 'ਚ ਆਉਣ ਵਾਲਿਆਂ 'ਤੇ ਪਈ। ਆਉਣ ਵਾਲੇ ਦੋ ਜਾਣੇ ਸਨ। ਇੱਕ ਤਾਂ ਦਰਮਿਆਨਾ ਕੱਦ, ਸਉਲੇ ਰੰਗ ਅਤੇ ਸਾਧੂ ਸੁਭਾਅ ਵਾਲਾ ਮਾਸਟਰ ਤਰਨਜੀਤ ਸਿੰਘ ਸੀ। ਪੱਚੀ-ਛੱਬੀ ਵਰ੍ਹਿਆਂ ਦੀ ਉਮਰ ਦਾ ਮਾਸਟਰ ਤਰਨਜੀਤ ਮਜ਼ਦੂਰ ਵਿਹੜੇ ਦੇ ਚਾਨਣ ਸਿਉਂ ਦਾ ਮੁੰਡਾ ਸੀ। ਮਾਸਟਰ ਤਰਨਜੀਤ ਦੇ ਨਾਲ ਇੱਕ ਗੋਰੇ ਰੰਗ, ਦਰਮਿਆਨੇ ਕੱਦ, ਫੁਰਤੀਲੇ ਸਰੀਰ ਅਤੇ ਸਤਵੰਜਾ-ਅਠਵੰਜਾ ਵਰ੍ਹਿਆਂ ਦੀ ਉਮਰ ਦਾ ਕਰਾੜ ਜਿਹਾ ਸੀ। ਜਿਸ ਦੇ ਗੋਲ-ਗੋਰੇ ਅਤੇ ਘੋਨ-ਮੋਨ ਮੂੰਹ 'ਤੇ ਸਾਊ ਮੁਸ਼ਕਾਨ ਸੀ। ਉਸ ਦੇ ਸਿਰ ਦੇ ਬਹੁਤੇ ਕਾਲੇ ਅਤੇ ਥੋੜ੍ਹੇ ਚਿੱਟੇ ਵਾਲ, ਜਿਹੜੇ ਕੱਟ ਕੇ ਬੋਦੀਆਂ ਬਣਾਏ ਹੋਏ ਸਨ, ਉਤਾਹਾਂ ਨੂੰ ਖੜ੍ਹੇ ਸਨ। ਉਸ ਨੇ ਖਾਖੀ ਜੀਨ ਦੀ ਪੈਂਟ ਅਤੇ ਸੁਰਮਈ ਰੰਗ ਦੀ ਕਮੀਜ਼ ਪਾਈ ਹੋਈ ਸੀ। ਹੱਥ 'ਚ ਪਟਵਾਰੀਆਂ ਦੇ ਝੋਲੇ ਵਰਗਾ ਝੋਲਾ ਫੜਿਆ ਹੋਇਆ ਸੀ। ਮੈਂ ਉਹਨਾਂ ਦੋਵਾਂ ਬੰਨੀਂ ਗੌਹ ਨਾਲ ਝਾਕਣ ਲੱਗਾ ਸਾਂ। ਬਾਪੂ ਵੀ ਉੱਠ ਕੇ ਬੈਠ ਗਿਆ ਸੀ। ਉਹ ਦੋਵੇਂ ਸਾਡੇ ਕੋਲ ਆਏ। ਉਹ ਮੋਨਾਂ ਬੰਦਾ ਬਾਪੂ ਦੇ ਮੰਜੇ ਦੀਆਂ ਪਾਂਦਾਂ ਬੰਨੀਂ ਬੈਠਾ। ਤਰਨਜੀਤ ਬਾਪੂ ਨੂੰ ਸਾਸਰੀਕਾਲ ਬੁਲਾਉਣ ਮਗਰੋਂ ਮੇਰੇ ਨਾਲ ਹੱਥ ਮਿਲਾ ਕੇ ਮੇਰੇ ਮੰਜੇ 'ਤੇ ਬੈਠਾ।

"ਕਿਵੇਂ ? ਸਿਆਣ ਨਹੀਂ ਆਈ ਚੰਦ ਸਿਆਂ ?"

"ਨਾ ਲਾਲਾ ਜੀ! ਬੁਰਾ ਨਾ ਮਨਾਇਉ, ਸਿਆਣ ਨਹੀਂ ਆਈ।"

"ਅੱਛਾ.......ਖੈਰ ਸਮਾਂ ਵੀ ਬਹੁਤ ਹੋ ਗਿਆ ਮਿਲਿਆਂ ਨੂੰ।"

ਉਸ ਮੋਨੇ ਬੰਦੇ ਨੇ ਬੀਬੋ ਤੋਂ ਪਾਣੀ ਦਾ ਗਿਲਾਸ ਫੜ ਕੇ ਪਾਣੀ ਪੀਤਾ। ਫੇਰ ਉਸ ਨੇ ਬਾਪੂ ਤੋਂ ਮੇਰੇ ਬਾਰੇ ਪੁੱਛਿਆ। ਮੇਰੇ ਬਾਰੇ ਜਾਣਨ ਤੋਂ ਬਾਅਦ ਉਸ ਨੇ ਬਾਪੂ ਨੂੰ ਆਪਣੇ ਬਾਰੇ ਦੱਸਣਾ ਚਾਲੂ ਕੀਤਾ।

"ਚੰਦ ਸਿਆਂ, ਮੈਂ ਤੈਨੂੰ ਪੱਚੀ-ਛੱਬੀ ਵਰ੍ਹੇ ਪਹਿਲਾਂ ਦੀ ਗੱਲ ਯਾਦ ਕਰਾਉਣ ਲੱਗਿਐਂ, ਉਹਨਾਂ ਟੈਮਾਂ 'ਚ ਥੋਡੇ, ਸੁੱਕੇ ਸੂਏ ਬੰਨੀਂ ਦੇ ਖੇਤ 'ਚ ਇੱਕ ਢੁੰਬਾ ਹੁੰਦਾ ਸੀ। ਉਸ ਢੁੰਬੇ 'ਚ ਥੋਡੇ ਪਿੰਡ ਵਾਲੇ ਵਜ਼ੀਰੇ ਨਾਲ ਲਾਲ ਪਾਰਟੀ ਵਾਲੇ ਆਉਂਦੇ ਹੁੰਦੇ ਸਨ। ਉਹਨਾਂ ਵਿੱਚ ਇੱਕ ਸਾਰਿਆਂ ਨਾਲੋਂ ਛੋਟੀ

ਉਮਰ ਦਾ ਅਣਦਾੜ੍ਹੀਆ ਮੁੰਡਾ ਹੁੰਦਾ ਸੀ......ਬੋਲਦੇ-ਬੋਲਦੇ ਮੋਨੇਂ ਬੰਦੇ ਨੇ ਬਾਪੂ ਵੱਲ ਮੁਸਕਰਾ ਕੇ ਤੱਕਦਿਆਂ ਸਵਾਲ ਪੁੱਛਿਆ,

"ਭਲਾਂ, ਬਈ ਚੰਦ ਸਿਆਂ। ਉਸ ਅਣਦਾੜ੍ਹੀਏ ਮੁੰਡੇ ਨੂੰ ਤੁਸੀਂ ਸਾਰੇ ਕੀ ਆਖਦੇ ਹੁੰਦੇ ਸੀ ?

ਬਾਪੂ, ਉਸ ਦਾ ਸੁਆਲ ਸੁਣ ਇੱਕ ਪਲ ਆਪਣੀ ਯਾਦ-ਸ਼ਕਤੀ ਨੂੰ ਝੰਜੋੜਨ ਲਈ ਚੁੱਪ ਰਹਿ ਉਸ ਦੇ ਗੋਲ-ਗੋਰੇ ਅਤੇ ਹੱਸਮੁਖ ਮੂੰਹ ਬੰਨੀਂ ਗੌਹ ਨਾਲ ਵੇਖਣ ਲੱਗਾ। ਫੇਰ ਦੂਜੇ ਪਲ ਚੁੱਪ ਤੋੜਦਾ ਉਸ ਦੇ ਜਵਾਬ 'ਚ ਬੋਲਿਆ,

"ਸਰਾਭਾ ਆਂਹਦੇ ਹੁੰਦੇ ਸੀ, ਉਸ ਅਣਦਾੜ੍ਹੀਏ ਮੁੰਡੇ ਨੂੰ ਸਾਰੇ।"

"ਬੱਸ ਫੇਰ ਵੱਡੇ ਭਾਈ, ਮੈਂ ਉਹੀ ਸਰਾਭਾ ਹਾਂ......।"

ਉਸ ਦਾ ਜਵਾਬ ਸੁਣ ਕੇ ਬਾਪੂ ਦਾ ਚਿਹਰਾ ਗੁਲਾਬ ਦੇ ਫੁੱਲ ਵਾਂਗੂੰ ਖਿੜਿਆ। ਬਾਪੂ ਅਤੇ ਉਹ ਮੁੜ ਜੱਫੀ ਪਾ ਕੇ ਮਿਲੇ। ਬੀਬੋ ਸਾਰਿਆਂ ਨੂੰ ਦੁੱਧ ਨਾਲ ਭਰੇ ਗਲਾਸ ਦੇ ਕੇ ਗਈ। ਦੁੱਧ ਪੀਣ ਮਗਰੋਂ ਤਰਨਜੀਤ, ਸਰਾਭੇ ਨਾਲ ਤੜਕੇ ਸੰਦੇਹਾਂ ਆਉਣ ਦਾ.......ਕਰਾਰ ਕਰਕੇ ਆਪਣੇ ਘਰ ਨੂੰ ਗਿਆ। ਸਰਾਭਾ ਸਾਡੇ ਘਰ ਹੀ ਰਿਹਾ।

ਰਾਤ ਨੂੰ ਮੈਂ ਆਪਣਾ ਮੰਜਾ, ਬਾਪੂ ਤੇ ਸਰਾਭੇ ਹੋਰਾਂ ਦੇ ਮੰਜਿਆਂ ਨੇੜੇ ਹੀ ਡਾਹਿਆ। ਸਰਾਭੇ ਨੇ ਤਾਂ ਬਾਪੂ ਨਾਲ ਸਿਰਫ ਏਹੋ ਗੱਲ ਕੀਤੀ ਕਿ ਅਗਾਹਾਂ ਤੋਂ ਬਾਪੂ ਉਸ ਨੂੰ ਨਾ ਤਾਂ ਸਰਾਭੇ ਦੇ ਨਾਂ ਨਾਲ ਬਲਾਵੇ ਅਤੇ ਨਾ ਹੀ ਉਸ ਦਾ ਨਊਂ ਜੀਤ ਸਿੰਘ ਕੋਮਲ ਲਵੇ। ਏਹਨਾਂ ਦੋਵਾਂ ਨਾਵਾਂ ਦੀ ਵਜਾਏ ਬਾਪੂ ਉਸ ਨੂੰ ਬਸ ਸਿਰਫ ਪੰਡਤ ਜੀ ਹੀ ਆਖਿਆ ਕਰੇ। ਇਹ ਗੱਲ ਕਰਨ ਤੋਂ ਬਿਨਾਂ ਪੰਡਤ ਜੀ ਨੇ ਆਪਣੇ ਬੰਨੀਉਂ ਕੋਈ ਹੋਰ ਗੱਲ ਨਾ ਕੀਤੀ ਪਰ ਉਸ ਨੇ ਬਾਪੂ ਦੀਆਂ ਗੱਲਾਂ ਪੂਰੇ ਧਿਆਨ ਨਾਲ ਸੁਣੀਆਂ। ਬਾਪੂ ਕੁਛ ਟੈਮ ਤਾਂ ਵਜੀਰ ਐਮ. ਐਲ. ਏ. ਬਾਰੇ ਗੱਲ ਕਰਦਾ ਰਿਹਾ। ਫੇਰ ਬਾਪੂ ਨੇ ਉਸ ਨੂੰ ਗੰਗੋ ਪਾਪੀ ਦੀ, ਮੇਰੀ ਸ਼ਾਦੀ ਬਾਬਤ ਮਾਰੇ ਮਿਹਣੇ ਦੀ ਜਾਣਕਾਰੀ ਦਿੱਤੀ। ਬਾਪੂ ਨੇ ਦੁਖੀ ਮਨ ਨਾਲ ਪੰਡਤ ਜੀ ਨੂੰ ਮੇਰੇ ਅਤੇ ਤੇਜੋ ਦੇ ਹੋਏ ਸਿਰਨਰੜ ਬਾਬਤ, ਤੇਜੋ ਅਤੇ ਜੈਲ ਬਹੇੜ ਦੇ ਸਬੰਧ ਬਾਰੇ ਅਤੇ ਘਰ 'ਚ ਰਹਿੰਦੇ ਲੜਾਈ ਝਗੜੇ ਬਾਰੇ ਵੀ ਦੱਸਿਆ। ਬਾਪੂ ਦੀਆਂ ਸਾਰੀਆਂ ਗੱਲਾਂ ਪੰਡਤ ਜੀ ਨੇ ਪੂਰੀ ਦਿਲਚਸਪੀ ਨਾਲ ਸੁਣੀਆਂ। ਬਾਪੂ ਦੀ ਭੋਰਾ-ਭੋਰਾ ਗੱਲ ਸੁਣਨ ਪਿੱਛੋਂ ਪੰਡਤ

ਜੀ ਨੇ ਬਾਪੂ ਨੂੰ ਹੌਂਸਲਾ ਦਿੰਦਿਆਂ ਆਖਿਆ ਸੀ,

"ਕੋਈ ਗੱਲ ਨਹੀਂ ਚੰਦ ਸਿਆਂ, ਐਤਕੀ ਤਾਂ ਮੈਂ ਸੁਭਾ ਸਾਜਰੇ ਜਾਣੈਂ। ਫੇਰ ਮੈਂ ਜਲਦੀ ਗੇੜਾ ਮਾਰੂੰ। ਉਦੋਂ ਡੂੰਗਰ ਸਿਉਂ ਨੂੰ ਸਿੱਧੇ ਰਾਹ 'ਤੇ ਲਿਆਉਣ ਲਈ ਗੱਲ ਕਰਾਂਗੇ।"

ਵੱਡੇ ਤੜਕੇ ਤਰਨਜੀਤ ਆਇਆ। ਪੰਡਤ ਜੀ ਸੂਰਜ ਚੜ੍ਹਦੇ ਤੋਂ ਪਹਿਲਾਂ-ਪਹਿਲਾਂ ਹੀ ਸਾਡੇ ਘਰੋਂ ਤਰਨਜੀਤ ਨਾਲ ਤੁਰੇ......।"

ਡੂੰਗਰ ਨੂੰ ਹੱਡ-ਬੀਤੀ ਸੁਣਾਉਣ ਅਤੇ ਮੈਨੂੰ ਸੁਣਨ 'ਚ ਮਸਤ ਹੋਣ ਕਾਰਨ ਪਤਾ ਹੀ ਨਾ ਲੱਗਿਆ ਕਿ ਸੂਰਜ ਕਦੋਂ ਪੱਛਮ ਦੀ ਗੋਦ 'ਚ ਛੁਪਿਆ। ਅਸੀਂ ਕੋਠੇ ਤੋਂ ਕਿੰਨੀ ਦੂਰ ਚਲੇ ਗਏ। ਫੇਰ ਅਸੀਂ ਵਾਪਸ ਕੋਠੇ ਵੱਲ ਨੂੰ ਕਦੋਂ ਮੁੜੇ। ਚੁਫੇਰੇ ਆਕਾਸ਼ ਅੰਦਰਲੇ, ਚੰਨ-ਤਾਰਿਆਂ ਦੀ ਲੋਅ ਫਸਲਾਂ ਦੇ ਪੱਤਿਆਂ ਨਾਲ ਖੇਡਣ ਕਦੋਂ ਲੱਗੀ ਸੀ। ਖਾਲ਼ ਦੀਆਂ ਵੱਟਾਂ ਵਿਚਲੇ ਘਾਹ-ਫੂਸ 'ਚ ਛੁਪੇ ਵਿੰਢਿਆਂ ਦੀ ਟੀਂ-ਟੀਂ ਸੁਣਾਈ ਕਦੋਂ ਦੇਣ ਲੱਗੀ ਸੀ। ਅਸੀਂ ਤੇਜੀ ਨਾਲ ਕੋਠੇ ਵੱਲ ਨੂੰ ਜਾ ਰਹੇ ਸਾਂ।

## ਨੌਂ

ਮੈਂ ਅਤੇ ਡੂੰਗਰ ਘੁੰਮ-ਫਿਰ ਕੇ ਜਦ ਵਾਪਸ ਕੋਠੇ 'ਚ ਮੁੜੇ ਉਦੋਂ ਡੂੰਗਰ ਦਾ ਵੱਡਾ ਮੁੰਡਾ ਘੋਲਾ, ਜਿਹੜਾ ਅਠਾਰਾਂ-ਉੱਨੀ ਵਰ੍ਹਿਆਂ ਦੀ ਉਮਰ ਦਾ, ਲੰਬੇ ਕੱਦ, ਪਤਲੇ ਸਰੀਰ ਅਤੇ ਸਉਲੇ ਰੰਗ ਦਾ ਸੀ, ਸਾਡੀ ਰੋਟੀ ਅਤੇ ਵਰਤੋਂ ਵਾਲਾ ਹੋਰ ਰਾਸ਼ਣ ਲੈ ਕੇ ਆ ਚੁੱਕਿਆ ਸੀ। ਘੋਲੇ ਨੇ ਆਉਣ ਸਾਰ ਹਲੇਮੀਂ ਭਰੇ ਅੰਦਾਜ਼ ਅਤੇ ਆਪਣੀ ਪਤਲੀ ਆਵਾਜ਼ 'ਚ ਮੈਨੂੰ ਸਤ ਸ੍ਰੀ ਅਕਾਲ ਬੁਲਾਈ। ਮੈਂ ਉਸ ਨੂੰ ਮੋਹ ਨਾਲ ਆਪਣੀਆਂ ਬਾਹਵਾਂ 'ਚ ਘੁੱਟ ਕੇ ਉਸ ਦੀ ਸਤ ਸ੍ਰੀ ਅਕਾਲ ਦਾ ਜਵਾਬ ਦਿੱਤਾ। ਘੋਲਾ ਉਨ੍ਹਾਂ ਸਮਾਂ ਸਾਡੇ ਕੋਲ ਬੈਠਾ ਸਾਡੇ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਕਰਦਾ ਰਿਹਾ ਜਿਨ੍ਹਾਂ ਸਮਾਂ ਮੈਂ ਅਤੇ ਡੂੰਗਰ, ਦੀਵੇ ਦੇ ਮਿੰਨ੍ਹੇ-ਮਿੰਨ੍ਹੇ ਚਾਨਣ 'ਚ ਰੋਟੀ ਖਾਂਦੇ ਰਹੇ। ਸਾਡੇ ਰੋਟੀ ਖਾਣ ਦੇ ਨਾਲ ਹੀ ਘੋਲੇ ਨੇ ਸਾਡੇ ਜੂਠੇ ਭਾਂਡੇ ਧੋਤੇ। ਝੋਲ਼ੇ 'ਚ ਪਾਏ। ਝੋਲ਼ਾ ਆਪਣੇ ਪੁਰਾਣੇ ਸਾਇਕਲ ਦੇ ਹੈਂਡਲ ਨਾਲ ਬੰਨ੍ਹਿਆਂ ਅਤੇ ਸਾਇਕਲ ਦੀ ਕਾਠੀ 'ਤੇ ਬੈਠਾ, ਸਾਇਕਲ ਚਲਾਉਂਦਾ ਜੋਗਾਪੁਰ ਨੂੰ ਵਾਪਸ ਮੁੜਿਆ।

ਘੋਲੇ ਦੇ ਜਾਣ ਤੋਂ ਕੁਝ ਮਿੰਟ ਪਿੱਛੋਂ ਮੈਂ ਅਤੇ ਡੂੰਗਰ ਕੋਠੇ ਦੀ ਕੰਧ ਨਾਲ ਖੜ੍ਹੀ ਲੱਕੜ ਦੇ ਡੰਡਿਆਂ ਵਾਲੀ ਪੌੜੀ ਰਾਹੀਂ ਛੱਤ 'ਤੇ ਚੜ੍ਹੇ। ਛੱਤ 'ਤੇ ਡਹੇ ਆਪੋ-ਆਪਣੇ ਮੰਜ਼ਿਆਂ 'ਤੇ ਬਿਸਤਰੇ ਵਿਛਾਅ, ਵਿਛੇ ਬਿਸਤਰਿਆਂ 'ਤੇ ਬੈਠੇ। ਡੂੰਗਰ ਨੇ ਐਨਕ ਅੱਖਾਂ ਤੋਂ ਲਾਹ ਕੇ ਆਪਣੇ ਮੰਜੇ ਦੇ ਹੇਠ ਰੱਖੀ। ਕੁਝ ਟੈਮ ਲਈ ਸਾਡੇ ਦੋਵਾਂ ਦਰਮਿਆਨ ਚੁਫੇਰੇ ਪਸਰੀ ਰਾਤ ਅਤੇ ਵਰਤੀ ਚੁੱਪ-ਚਾਂਦ ਬਾਰੇ ਸੁਭਾਵਿਕ ਗੱਲਾਂ ਚੱਲੀਆਂ। ਫੇਰ ਮੈਂ ਡੂੰਗਰ ਨੂੰ ਕਿਹਾ,

"ਚੱਲ ਕਰ ਸ਼ੁਰੂ ਪ੍ਰਧਾਨਾ! ਹੱਡ-ਬੀਤੀ.....ਜਿੱਥੋਂ ਛੱਡੀ ਸੀ।"

"ਕਰਦੈਂ ਚਾਲੂ......" ਡੂੰਗਰ ਨੇ ਬੋਲਦਿਆਂ ਅਤੇ ਸਿਰ 'ਤੇ ਬੰਨੀ ਘਸੀ-ਪੁਰਾਣੀ ਪੱਗ ਨੂੰ ਖੱਬੇ ਕੰਨ ਤੋਂ ਥੋੜ੍ਹਾ ਹੇਠ ਨੂੰ ਖਿੱਚਦਿਆਂ, ਹੱਡ-ਬੀਤੀ ਦੀ ਟੁੱਟੀ ਲੜੀ ਜੋੜਨੀ ਸ਼ੁਰੂ ਕੀਤੀ,

"ਹੈ!......ਬਈ!!.......ਪ੍ਰਕਾਸ਼!!! ਕੁਛ ਇਨਸਾਨ ਐਸੇ ਹੁੰਦੇ ਨੇ ਜੇੜ੍ਹੇ ਦੋ ਘੜੀਆਂ ਦੇ ਮਿਲਾਪ ਨਾਲ ਹੀ ਅਗਲੇ ਦੇ ਢਿੱਡ 'ਚ ਵੜ ਜਾਂਦੇ ਨੇ.......ਐਸੇ ਇਨਸਾਨ ਹੀ ਸਨ ਪੰਡਤ ਜੀ। ਉਹ ਮੈਨੂੰ ਇੱਕੋ ਵਾਰ ਮਿਲਣ ਨਾਲ ਹੀ ਮੋਹ ਗਏ। ਮੇਰੇ ਅੰਦਰ ਪੰਡਤ ਜੀ ਨੂੰ ਦਵਾਰਾ ਮਿਲਣ ਦੀ ਖਿੱਚ ਪੈਦਾ ਹੋਈ। ਮੈਨੂੰ ਜੇ ਪੰਡਤ ਜੀ ਦੇ ਥੌਹ-ਟਿਕਾਣੇ ਦਾ ਪਤਾ ਹੁੰਦਾ ਤਾਂ ਮੈਂ ਉਸ ਨੂੰ ਖੁਦ ਜਾ ਕੇ ਮਿਲਦਾ। ਥੌਹ-ਟਿਕਾਣੇ ਦਾ ਭੇਤ ਨਾ ਹੋਣ ਦੀ ਸੂਰਤ 'ਚ ਮੈਂ ਮਾਸਟਰ ਤਰਨਜੀਤ ਨੂੰ ਪੰਡਤ ਜੀ ਦੇ ਆਉਣ ਬਾਰੇ ਉਦੋਂ ਹੀ ਪੁਛਦਾ, ਜਦੋਂ ਉਹ ਮੈਨੂੰ ਰਾਹ-ਖੈਹੜੇ 'ਚ ਟੱਕਰਦਾ। ਪਰ ਉਹ ਹਰੇਕ ਵਾਰ ਮੈਨੂੰ ਬਸ ਏਹੋ ਜਵਾਬ ਦਿੰਦਾ,

"ਬਈ ਡੂੰਗਰਾ! ਪੰਡਤ ਜੀ ਹਾਲੇ ਬਾਹਰਲੇ ਸੂਬੇ 'ਚੋਂ ਮੁੜੇ ਨਹੀਂ, ਜਦੋਂ ਮੁੜ ਆਏ ਤਾਂ ਤੈਨੂੰ ਜਰੂਰ ਮਿਲਣਗੇ।"

ਮੈਂ ਤਕਰੀਬਨ ਚਾਰ-ਸਵਾ ਚਾਰ ਮਹੀਨੇ ਤਰਨਜੀਤ ਦਾ ਏਹੋ ਉੱਤਰ ਸੁਣਦਾ ਰਿਹਾ। ਫੇਰ ਇੱਕ ਦਿਨ ਤਰਨਜੀਤ ਨੇ ਮੈਨੂੰ ਪੰਡਤ ਜੀ ਦੇ ਆਉਣ ਦਾ ਦਿਨ, ਟੈਮ ਅਤੇ ਥਾਂ ਦੱਸੀ। ਮੈਨੂੰ ਚਾਅ ਜਿਹਾ ਚੜ੍ਹਿਆ। ਜਿਸ ਦਿਨ ਪੰਡਤ ਜੀ ਨੇ ਆਉਣਾ ਸੀ, ਉਸ ਦਿਨ ਮੈਂ ਅਤੇ ਤਰਨਜੀਤ ਆਪ ਆਥਣ ਦੀ ਰੋਟੀ ਖਾ ਕੇ ਅਤੇ ਦੋ ਬੰਦਿਆਂ ਦੀ ਰੋਟੀ ਅਤੇ ਚਾਹ ਦਾ ਰਾਸ਼ਣ ਲੈ ਕੇ ਆਪਣੇ ਏਸੇ ਕੋਠੇ 'ਚ ਪਹੁੰਚੇ। ਅਸੀਂ ਕੋਠੇ ਅੰਦਰ ਮਾਂਜਾ ਮਾਰ ਕੇ ਪਹਿਲਾਂ ਦੋੜੇ ਵਿਛਾਏ। ਫੇਰ ਦੋੜਿਆਂ ਉਤਦੀ ਦੋ ਗਦੈਲੇ ਵਿਛਾਏ। ਲਾਲਟੈਣ ਕਾਇਮ

ਕਰਨ ਮਗਰੋਂ ਜਗਾਅ ਕੇ ਕੋਠੇ ਦੀ ਅੰਦਰਲੀ ਕੰਧ ਵਿਚਲੀ ਕਿੱਲੀ ਨਾਲ ਟੰਗੀ। ਜਿਵੇਂ ਜਿਵੇਂ ਹਨੇਰਾ ਹੁੰਦਾ ਜਾਂਦਾ ਸੀ, ਉਵੇਂ-ਉਵੇਂ ਪੰਡਤ ਜੀ ਹੋਰਾਂ ਦੀ ਉਡੀਕ ਕਾਰਨ ਸਾਡੇ ਮਨ ਕਾਹਲ਼ੇ ਪੈਂਦੇ ਜਾਂਦੇ ਸਨ। ਅੰਤ ਸਾਨੂੰ ਰਾਤ ਦੇ ਸੰਘਣੇ ਹਨੇਰੇ 'ਚ ਪਹੀ ਬੰਨੀਉਂ ਸ਼ੁਰੂ ਹੋਈ ਕੜਕ-ਕੜਕ ਦੀ ਆਵਾਜ਼ ਸੁਣਾਈ ਦੇਣ ਲੱਗੀ। ਅਸੀਂ ਆਪੋ-ਆਪਣੇ ਕੰਨ ਖੜੇ ਕਰਕੇ, ਪਹੀ ਬੰਨੀ ਗੌਹ ਨਾਲ ਵੇਖਣ ਲੱਗੇ। ਸਾਨੂੰ ਸਾਇਕਲ ਰੇੜ੍ਹੀ ਆ ਰਿਹਾ ਇੱਕ ਮਧਰੇ ਕੱਦ, ਗੋਰੇ ਰੰਗ ਅਤੇ ਚੁਸਤ ਮੁਹਾਂਦਰੇ ਵਾਲਾ ਗੱਭਰੂ ਅਤੇ ਉਸ ਗੱਭਰੂ ਨਾਲ ਤੁਰੇ ਆ ਰਹੇ ਪੰਡਤ ਜੀ ਹੋਰੀਂ, ਕੋਠੇ 'ਚ ਜਗ ਰਹੀ ਲਾਲਟੈਣ ਦੇ ਬਾਹਰ ਆ ਰਹੇ ਚਾਣਨ 'ਚ ਆਉਣ ਤੇ ਦਿਸੇ। ਮੈਂ ਪੰਡਤ ਜੀ ਨੂੰ ਜੱਫੀ ਪਾ ਕੇ ਮਿਲਿਆ। ਤਰਨਜੀਤ ਮਧਰੇ ਕੱਦ ਅਤੇ ਬਿੱਲੀਆਂ ਅੱਖਾਂ ਵਾਲੇ ਚੋਬਰ ਨੂੰ ਜੱਫੀ ਪਾ ਕੇ ਮਿਲਿਆ। ਬਿੱਲੀਆਂ ਅੱਖਾਂ ਵਾਲਾ ਚੋਬਰ ਪੈਂਟ-ਬੁਰਸ਼ਟ ਪਹਿਨੀ ਹੋਣ ਕਾਰਨ, ਟੂਟੀ ਵਾਲਾ ਪੱਗੜ ਬੰਨ੍ਹਿਆਂ ਹੋਣ ਕਾਰਨ ਅਤੇ ਦਾੜ੍ਹੀ-ਮੁੱਛਾਂ ਦੇ ਖਤ ਕੱਢੇ ਹੋਣ ਕਾਰਨ ਕਾਲਜ ਦਾ ਪਾੜ੍ਹਾ ਨਜ਼ਰ ਆ ਰਿਹਾ ਸੀ। ਅਸੀਂ ਕੁਛ ਮਿੰਟ ਤਾਂ ਇੱਕ ਦੂਜੇ ਦਾ ਹਾਲ-ਚਾਲ ਪੁਛਦੇ ਰਹੇ। ਫੇਰ ਉਹਨਾਂ ਰੋਟੀ ਖਾਧੀ। ਰੋਟੀ ਖਾਣ ਤੋਂ ਪਿੱਛੋਂ ਅਸੀਂ ਬਿਸਤਰਿਆਂ 'ਤੇ ਬੈਠੇ। ਪੰਡਤ ਜੀ ਨੇ ਬੈਠਣ ਸਮੇਂ ਕੋਠੇ ਅੰਦਰਲੀ ਕੰਧ ਵਿਚਲੀ ਕਿੱਲੀ ਨਾਲ ਟੰਗੀ ਲਾਲਟੈਣ ਲਾਹ ਕੇ ਦੂਸਰੀ ਕੰਧ ਵਿਚਲੀ ਕਿੱਲੀ ਨਾਲ ਟੰਗੀ ਸੀ। ਜਿਸ ਕਾਰਨ ਕੋਠੇ ਤੋਂ ਚਾਣਨ ਬਾਹਰ ਜਾਣਾ ਹਟ ਗਿਆ ਸੀ। ਫੇਰ ਪੰਡਤ ਜੀ ਸਾਡੇ ਕੋਲ ਬਿਸਤਰੇ 'ਤੇ ਬੈਠਦੇ ਹੋਏ ਬੋਲੇ ਸਨ,

"ਬਾਹਰ ਜਾਂਦਾ ਚਾਨਣ, ਕੋਠੇ 'ਚ ਬੰਦੇ ਹੋਣ ਦੀ ਸੂਚਨਾ ਦਿੰਦਾ ਸੀ, ਜੋ ਠੀਕ ਨਹੀਂ।"

"ਹਾਲੇ ਪੰਡਤ ਜੀ! ਸਾਥੀ ਨਵੇਂ ਐਂ......ਏਹਨਾਂ ਨੂੰ ਅੰਡਰ ਗਰਾਊਂਡ ਸਿਸਟਮ ਬਾਰੇ ਪਤਾ ਨਹੀਂ।"

ਪੰਡਤ ਜੀ ਅਤੇ ਬਿੱਲੀਆਂ ਅੱਖਾਂ ਵਾਲੇ ਟੇਟੂਏ ਜੋ ਦੀਆਂ ਇਹਨਾਂ ਗੱਲਾਂ ਦੀ ਮੈਨੂੰ ਉਦੋਂ ਉੱਕੀ ਸਮਝ ਨਹੀਂ ਆਈ ਸੀ ਪਰ ਮੈਂ ਸੰਗਦੇ ਨੇ ਸਮਝਣ ਖਾਤਰ ਪੁੱਛਿਆ ਵੀ ਨਹੀਂ ਸੀ। ਫੇਰ ਪੰਡਤ ਜੀ ਨੇ ਗੱਲ ਚਾਲੂ ਕਰਨ ਬਾਰੇ ਸਾਥੋਂ ਪੁੱਛਿਆ। ਅਸੀਂ ਤਿੰਨਾਂ ਨੇ ਹੀ ਗੱਲ ਚਾਲੂ ਕਰਨ ਦੇ ਹੱਕ 'ਚ ਜਵਾਬ ਦਿੱਤਾ। ਸਾਡਾ ਜਵਾਬ ਸੁਣ ਕੇ ਪੰਡਤ ਜੀ ਮੁਸਕਰਾਉਂਦੇ ਅਤੇ ਮੇਰੇ ਵੱਲ ਨੀਂ

ਅਪਣੱਤ ਨਾਲ ਵੇਖਦੇ ਬੋਲਣ ਲੱਗੇ,

"ਵੇਖ ਭਾਈ ਡੂੰਗਰ ਸਿਆਂ! ਤੂੰ ਕਦੇ ਏਹਨਾਂ ਗੱਲਾਂ ਬਾਰੇ ਦਮਾਕ ਲੜਾਇਐ ਕਿ, ਤੇਰਾ ਵਿਆਹ ਕਿਸੇ ਹਾਣ-ਪ੍ਰਮਾਣ ਦੀ ਕੁੜੀ ਨਾਲ ਹੋਣ ਦੀ ਬਜਾਏ ਸੱਤ-ਅੱਠ ਵਰ੍ਹਿਆਂ ਦੀ ਲਟਕੀ ਨਾਲ ਕਿਉਂ ਹੋਇਆ ਸੀ ?......ਫੇਰ ਭਾਈ! ਤੇਰੀ ਪਤਨੀ ਤੈਨੂੰ ਤਰਜੀਹ ਦੇਣ ਦੀ ਬਜਾਏ ਤੈਥੋਂ ਨਿੱਕੇ ਤੇਰੇ ਭਾਈ ਨੂੰ ਤਰਜੀਹ ਕਿਉਂ ਦੇਣ ਲੱਗੀ ? ਏਹਨਾਂ ਦੋਵਾਂ ਗੱਲਾਂ ਦੇ ਨਾਲ-ਨਾਲ ਭਾਈ ਤੂੰ ਕਦੇ ਏਹ ਵੀ ਸੋਚਿਐ ਥੋਡੇ ਘਰ ਅੰਦਰਲੇ ਲੜਾਈ-ਝਗੜੇ ਦਾ ਅਸਲ ਕਾਰਨ ਕੀ ਹੈ ? ਅਤੇ ਕਾਰਨ ਨੂੰ ਖਤਮ ਕਰਨ ਦਾ ਸਹੀ ਰਾਹ ਕੀ ਹੈ ?"

ਪੰਡਤ ਜੀ ਥੱਬਾ ਸਵਾਲਾਂ ਦਾ ਕਰਕੇ ਚੁੱਪ ਹੋਏ ਤੇ ਪਹਿਲਾਂ ਵਾਂਗੂ ਮੇਰੇ ਬੰਨੀਂ ਝਾਕਦੇ ਰਹੇ। ਮੈਂ ਇੱਕ ਪਲ ਤਾਂ ਸਵਾਲਾਂ ਦੀ ਵਾਛੜ ਨਾਲ ਘਬਰਾਇਆ। ਪਰ ਦੂਜੇ ਪਲ ਆਪਣੇ ਆਪ ਨੂੰ ਸੰਭਾਲਿਆ ਮੈਂ ਸਾਰੇ ਸਵਾਲਾਂ ਬਾਰੇ ਬੋਲਣ ਦੀ ਬਜਾਏ, ਪੰਡਤ ਜੀ ਦੇ ਪਹਿਲੇ ਸਵਾਲ ਬਾਰੇ ਬੋਲਣ ਲੱਗਿਆ,

"ਵੇਖੋ ਜੀ! ਏਸ ਗੱਲ 'ਚ ਮੈਨੂੰ ਕੋਈ ਓਹਲਾ ਨਹੀਂ ਕਿ ਮੈਨੂੰ ਥੋੜ੍ਹੀ ਭੋਏਂ ਆਉਣ ਕਰਕੇ ਮੇਰਾ ਭੈੜੇ ਨੱਥ ਵਾਲੀ ਨਾਲ ਸਿਰਨਰੜ ਹੋਇਐ। ਪਰ ਏਹਦਾ ਮਤਲਬ ਏਹ ਤਾਂ ਨਹੀਂ ਕਿ ਉਹ ਅਤੇ ਜੈਲ ਬਹੇੜ ਮੈਨੂੰ ਟਿੱਚ ਸਮਝਣ। ਮੇਰੀ ਕੇੜ੍ਹਾ ਅਣਖ ਮਰੀ ਐ।" ਮੇਰੀ ਸਾਰੀ ਗੱਲ ਪੂਰੇ ਧਿਆਨ ਨਾਲ ਸੁਣਨ ਪਿੱਛੋਂ ਪੰਡਤ ਜੀ ਪੂਰੇ ਧੀਰਜ-ਮਤੇ ਨਾਲ ਸਮਝਾਉਣ ਲੱਗੇ ਸਨ,

"ਤੇਰੀ ਪਹਿਲੀ ਗੱਲ ਡੂੰਗਰ ਸਿਆਂ ਬਿਲਕੁਲ ਠੀਕ ਐ, ਸੱਚ ਨਾਲ ਹੀ ਸਾਰੀਆਂ ਬਿਮਾਰੀਆਂ ਦੀ ਅਸਲੀ ਜੜ੍ਹ ਥੋੜ੍ਹੀ ਭੋਏਂ ਹੈ। ਕਿਉਂਕਿ ਜਗੀਰੂ ਸਮਾਜ 'ਚ ਵਿਆਹਾਂ-ਸ਼ਾਦੀਆਂ ਜਗੀਰੂ ਕਾਇਦੇ-ਕਾਨੂੰਨਾਂ ਮੁਤਾਬਕ ਹੀ ਹੁੰਦੀਐਂ। ਲੜਕੀ ਵਾਲੇ ਆਪਣੀ ਲੜਕੀ ਖਾਤਰ ਵਰ ਟੋਲ੍ਹਣ ਟੈਮ ਮੂਹਰੇ ਲੜਕੇ ਨੂੰ ਆਉਂਦੀ ਭੋਏਂ ਨੂੰ ਰੱਖਦੇ ਨੇ। ਜੇ ਤੈਨੂੰ ਚੰਗੀ ਗੁਜਾਰੇ-ਯੋਗ ਭੋਏਂ ਆਉਂਦੀ ਹੁੰਦੀ ਤਾਂ ਫੇਰ ਅਵੱਸ਼ ਤੇਰੀ ਸ਼ਾਦੀ ਹਾਣ-ਪ੍ਰਵਾਣ ਲੜਕੀ ਨਾਲ ਹੋਣੀ ਸੀ। ਤੁਸੀਂ ਦੋਵੇਂ ਹਾਣ-ਪ੍ਰਵਾਣ ਦੇ ਹੁੰਦੇ ਤਾਂ ਤੇਰੀ ਪਤਨੀ ਨੇ ਤੈਨੂੰ ਛੱਡ ਕੇ ਤੈਥੋਂ ਛੋਟੇ ਨੂੰ ਤਰਜੀਹ ਨਹੀਂ ਦੇਣੀ ਸੀ। ਫੇਰ ਜਦ ਤੇਰੀ ਤੇ ਤੇਰੀ ਪਤਨੀ ਦੀ ਆਪਸ 'ਚ ਸੁਰ ਮਿਲਣੀ ਸੀ ਤਾਂ ਤੇਰਾ ਤੈਥੋਂ ਛੋਟੇ ਨਾਲ ਲੜਾਈ ਝਗੜਾ ਨਹੀਂ ਹੋਣਾ ਸੀ......।" ਪੰਡਤ ਜੀ ਦੀ ਚੱਲਦੀ ਗੱਲ ਦੇ ਵਿਚਦੀ ਮਾਸਟਰ ਤਰਨਜੀਤ ਬੋਲਿਆ ਸੀ,

"ਮਕਾਨ ਦੀ ਨਿਉਂ ਹੀ ਜੇ ਵਿੰਗੀ-ਟੇਢੀ ਹੋਵੇ ਤਾਂ ਮਕਾਨ ਕਿੱਥੋਂ ਸਿੱਧਾ ਉਸਰਜੂ।"

"ਨਹੀਂ ਏਹ ਗੱਲ ਨਹੀਂ ਮਾਸਟਰਾ....ਕਜੋੜ ਵਾਲੀਆਂ ਦੋਵੇਂ ਧਿਰਾਂ ਜੇ ਸਿਆਣੀਆਂ ਹੋਣ ਤਾਂ ਫੇਰ ਵੀ ਉਹ ਚੰਗਾ ਨਿਰਵਾਅ ਕਰ ਸਕਦੀਐਂ।" ਬਿੱਲੀਆਂ ਅੱਖਾਂ ਵਾਲੇ ਟੇਟੂਏ ਦੀ ਦਲੀਲ ਨੂੰ ਰੱਦ ਕਰਨ ਖਾਤਰ ਪੰਡਤ ਜੀ ਪਹਿਲਾਂ ਨਾਲੋਂ ਥੋੜ੍ਹੀ ਉੱਚੀ ਅਵਾਜ਼ 'ਚ ਬੋਲੇ ਸਨ,

"ਬਈ! ਏਹ ਗੱਲ ਨਹੀਂ ਕਿ ਨਿਉਂ ਵਿੰਗੀ ਹੋਵੇ ਅਤੇ ਉਸਾਰੀ ਸਿੱਧੀ ਹੋਜੇ। ਸਿਆਣਪ ਨਾਲ ਕਿਸੇ ਨੇ ਘਰ ਬੰਨ੍ਹਿਆਂ ਨਹੀਂ.......ਕਮਲਾ ਬਣਕੇ ਗੁਆਇਆ ਨਹੀਂ। ਸਿਆਣਪ ਫੇਰ ਹੀ ਠੀਕ ਸਿੱਟੇ ਕੱਢਦੀ ਐ ਜੇ ਉਹ ਬਾਹਰਮੁਖੀ ਸੱਚ ਨਾਲ ਮੇਲ ਖਾਂਦੀ ਹੋਵੇ......।"

ਪੰਡਤ ਜੀ ਥੋੜ੍ਹੀ ਖੜਕਵੀਂ ਆਵਾਜ਼ 'ਚ ਵਾਹਵਾ ਟੈਮ ਬੋਲਦੇ ਰਹੇ। ਬਿੱਲੀਆਂ ਅੱਖਾਂ ਵਾਲੇ ਟੇਟੂਏ ਦੀ ਹਾਲਤ ਭਿੱਜੀ ਬਿੱਲੀ ਵਰਗੀ ਬਣ ਗਈ ਸੀ। ਪੰਡਤ ਜੀ ਫੇਰ ਮੈਨੂੰ ਸਮਝਾਉਣ ਲੱਗੇ ਸਨ,

"ਜਿਵੇਂ ਮੈਂ ਡੂੰਗਰ ਸਿਆਂ ਪਹਿਲਾਂ ਵੀ ਦੱਸ ਚੁੱਕਿਐਂ ਕਿ ਥੋਡੇ ਕਜੋੜ, ਥੋਡੇ ਘਰੇਲੂ ਲੜਾਈ ਝਗੜੇ ਅਤੇ ਥੋਡੇ ਪਰਿਵਾਰ ਦੀਆਂ ਪ੍ਰੇਸ਼ਾਨੀਆਂ ਵਗੈਰਾ ਦੀ ਅਸਲ ਜੜ ਥੋੜ੍ਹੀ ਭੋਇੰ ਹੈ। ਜਾਂ ਐਂ ਆਖ ਲਵੋ ਭੋਇੰ ਦੀ ਕਾਣੀ ਵੰਡ ਹੈ। ਜੇ ਥੋਡੇ ਕੋਲੇ ਲੋੜ ਮੁਤਾਬਕ ਭੋਇੰ ਹੁੰਦੀ ਤਾਂ ਤੈਨੂੰ ਥੋੜ੍ਹੀ ਭੋਇੰ ਨਹੀਂ ਸੀ ਆਉਣੀ। ਫੇਰ ਤੈਨੂੰ ਪਤਨੀ ਵੀ ਬਿਨਾਂ ਮੁੱਲ ਉਤਾਰੇ ਹਾਣ-ਪ੍ਰਵਾਣ ਮਿਲਣੀ ਸੀ। ਜਦੋਂ ਤੁਸੀਂ ਹਾਣ-ਪ੍ਰਵਾਣ ਹੋਣਾ ਸੀ, ਤੇਰੇ ਛੋਟੇ ਭਰਾ ਦੀ ਵੀ ਸ਼ਾਦੀ ਹੋ ਜਾਣੀ ਸੀ। ਫੇਰ ਪਰਿਵਾਰ 'ਚ ਲੜਾਈ ਝਗੜਾ ਹੋਣ ਦੀ ਬਜਾਏ ਥਵਾਕ ਹੋਣਾ ਸੀ.....।"

ਪੰਡਤ ਜੀ ਦੀ ਇੱਕ-ਇੱਕ ਗੱਲ ਮੇਰੇ ਜ਼ਿਹਨ 'ਚ ਬੈਠ ਰਹੀ ਸੀ। ਮੈਂ ਉਸ ਦੀ ਚੱਲਦੀ ਗੱਲ ਦੇ ਵਿਚਦੀ ਬੋਲਦਿਆਂ ਆਖਿਆ ਸੀ,

"ਏਸ 'ਚ ਕੋਈ ਸ਼ੱਕ ਨਹੀਂ ਪੰਡਤ ਜੀ! ਯੱਭ ਤਾਂ ਸਾਰਾ ਥੋੜ੍ਹੀ ਭੋਇੰ ਦੈ......ਬਹੁਤੀ ਭੋਇੰ ਵਾਲੇ ਤਾਂ ਡੁਡੇ-ਲੰਗੜੇ ਵੀ ਘੋੜੀਆਂ-ਜੋੜੀਆਂ ਨਾਲ ਵਿਆਹੇ ਜਾਂਦੇ ਐ।"

"ਹਾਂ! ਡੂੰਗਰ ਸਿਆਂ, ਬਹੁਤੀ ਭੋਇੰ ਵਾਲੇ ਜਗੀਰਦਾਰਾਂ ਨੇ ਹੀ ਥੋੜ੍ਹੀ ਭੋਇੰ ਵਾਲੇ ਬੇਜਮੀਨੇ, ਗਰੀਬ ਅਤੇ ਦਰਮਿਆਨੇ ਕਿਸਾਨਾਂ ਨੂੰ ਸੂਲੀ 'ਤੇ

ਚਾੜ੍ਹਿਆ ਹੋਇਐ।"

ਪੰਡਤ ਜੀ ਮੇਰੀ ਗੱਲ ਦੇ ਜਵਾਬ 'ਚ ਬੋਲਣ ਪਿੱਛੋਂ ਇੱਕ ਪਲ ਚੁੱਪ ਰਹਿਣ ਤੋਂ ਬਾਅਦ ਫੇਰ ਬੋਲੇ ਸਨ,

"ਜਗੀਰਦਾਰਾਂ ਦੇ ਨਾਲ-ਨਾਲ ਦੇਸੀ-ਵਿਦੇਸ਼ੀ ਜੋਕਾਂ ਵੀ ਸਾਡਾ ਮਜ਼ੂਰਾਂ-ਕਿਰਸਾਨਾਂ ਦਾ ਲਹੂ ਪੀ ਰਹੀਆਂ ਨੇ। ਸੋਚਣ ਵਿਚਾਰਨ ਵਾਲੀ ਏਹ ਗੱਲ ਐ ਕਿ ਜਗੀਰਦਾਰ ਸੈਂਕੜੇ-ਸੈਂਕੜੇ ਜਾਂ ਹਜ਼ਾਰਾਂ-ਹਜ਼ਾਰਾਂ ਘੁੰਮਾਂ ਭੋਏਂ ਦੇ ਮਾਲਕ ਕਿਵੇਂ ਬਣੇ ਬੈਠੇ ਐ ? ਦੇਸੀ-ਵਿਦੇਸ਼ੀ ਲੋਟੂਆਂ ਕੋਲੇ ਅਰਬਾਂ-ਖਰਬਾਂ ਰੁਪਏ ਕਿੱਥੋਂ ਆਏ ? ਵੇਖ ਬਈ ਡੂੰਗਰ ਸਿਆਂ! ਜਿੱਥੋਂ ਤੱਕ ਭੋਏਂ ਦਾ ਤੱਲਕ ਐ......ਏਹ ਕਿਸੇ ਨੇ ਵੀ ਢਿੱਡੋਂ ਨਹੀਂ ਜੰਮੀਂ ਅਤੇ ਨਾ ਹੀ ਕਿਸੇ ਦੇ ਵੱਡ-ਵਡੇਰਿਆਂ ਨੇ ਢਿੱਡੋਂ ਜੰਮੀਂ ਐਂ। ਭੋਏਂ ਤਾਂ ਕੁਦਰਤ ਦੀ ਦਾਤ ਐ। ਜੇ ਕਿਰਤੀ-ਕਾਮੇ ਭੋਏਂ 'ਚ ਮਿਹਨਤ ਕਰਦੇ ਲਹੂ-ਪਸੀਨਾ ਇੱਕ ਕਰਦੇ ਐ ਫੇਰ ਹੀ ਭੋਏਂ ਫਸਲਾਂ ਦੇ ਗੱਫੇ ਬਖਸ਼ਦੀਐਂ। ਭੋਏਂ ਦੇ ਮਾਲਕ ਬਣੇ ਬੈਠੇ ਨੇ ਪੁਲਸ, ਫੌਜ, ਅਦਾਲਤਾਂ ਅਤੇ ਹਥਿਆਰਾਂ ਦੇ ਜੋਰ ਨਾਲ ਜਗੀਰਦਾਰ। ਏਵੇਂ ਹੀ ਫੈਕਟਰੀਆਂ ਅਤੇ ਆਮਦਨ ਦੇ ਹੋਰ ਵਸੀਲਿਆਂ ਦੇ ਮਾਲਕ ਬਣੇ ਵੇ ਐ, ਦੇਸੀ-ਵਦੇਸੀ ਲੁਟੇਰੇ ਸ਼ਰਮਾਏਦਾਰ ਅਤੇ ਸਾਮਰਾਜੀਏ।" ਪੰਡਤ ਜੀ ਨੇ ਬੋਲਦਿਆਂ-ਬੋਲਦਿਆਂ ਏਹ ਗੱਲ ਪਹਿਲਾਂ ਨਾਲੋਂ ਥੋੜ੍ਹੀ ਉੱਚੀ ਆਵਾਜ਼ 'ਚ ਅਤੇ ਪੂਰੇ ਭਰੋਸੇ ਨਾਲ ਆਖੀ,

"ਮਜ਼ੂਰਾਂ-ਕਿਰਸਾਨਾਂ ਨੂੰ ਉਦੋਂ ਤੱਕ ਸੁੱਖ ਦਾ ਸਾਹ ਕਿਸੇ ਕੌਲ ਨਹੀਂ ਆ ਸਕਦਾ, ਜਦੋਂ ਤੱਕ ਭੋਏਂ ਤੋਂ ਜਗੀਰਦਾਰਾਂ ਦੀ ਮਾਲਕੀ ਅਤੇ ਆਮਦਨ ਦੇ ਦੂਜੇ ਵਸੀਲਿਆਂ ਤੋਂ ਦੇਸੀ-ਵਦੇਸੀ ਲੋਟੂਆਂ ਦੀ ਮਾਲਕੀ ਦਾ ਭੋਗ ਨਹੀਂ ਪਾਇਆ ਜਾਂਦਾ। ਏਹ ਮਹਾਨ ਕਾਰਜ ਕੀਤੇ ਬਿਨਾਂ ਮਜ਼ੂਰਾਂ-ਕਿਰਸਾਨਾਂ ਦੀ ਜ਼ਿੰਦਗੀ ਚਿਖਾ ਸਮਾਨ ਬਣੀ ਹੀ ਰਹੇਗੀ। ਘਰੇਲੂ ਲੜਾਈਆਂ ਨਾਲ, ਸਾਧਾਂ ਵਾਲੇ ਲੀੜੇ ਪਾ ਕੇ ਅਤੇ ਜਾਂ ਫੇਰ ਖ਼ੁਦਕੁਸ਼ੀਆਂ ਦੇ ਰਾਹ ਪੈਣ ਨਾਲ ਮੁਕਤੀ ਨਹੀਂ ਹੋਣੀ। ਮੁਕਤੀ ਤਾਂ ਵੈਰੀਆਂ ਨੂੰ ਖਤਮ ਕਰਕੇ ਹੀ ਹੋਣੀ ਐਂ।"

ਪੰਡਤ ਜੀ ਵੱਡੀ ਰਾਤ ਤੱਕ ਲੱਖ-ਲੱਖ ਰੁਪਏ ਦੀਆਂ ਗੱਲਾਂ ਕਰਦੇ ਰਹੇ ਸਨ। ਉਸ ਦੀਆਂ ਬੇਹੱਦ ਕੀਮਤੀ ਗੱਲਾਂ ਨੇ ਪ੍ਰਕਾਸ਼ ਮੇਰੀ ਕਾਇਆ ਪਲਟੀ। ਮੈਂ ਦੂਜੇ ਦਿਨ ਪੰਡਤ ਜੀ ਹੋਰਾਂ ਦੇ ਵੱਡੇ ਤੜਕੇ ਜਾਣ ਤੋਂ ਪਿੱਛੋਂ ਪਿੰਡ ਆਇਆ। ਪਾਏ ਸਾਧਾਂ ਰੰਗੇ ਲੀੜੇ ਲਾਹ ਕੇ ਪਰਾਂ ਸਿੱਟੇ। ਮਾਸਟਰ

ਤਰਨਜੀਤ ਦੇ ਕੁੜਤੇ-ਪਜਾਮੇ ਵਰਗਾ ਕੁੜਤਾ-ਪਜਾਮਾ ਸਮਾਅ ਕੇ ਪਾਇਆ। ਮਾਸਟਰ ਤਰਨਜੀਤ ਅਤੇ ਬਿੱਲੀਆਂ ਅੱਖਾਂ ਵਾਲੇ ਟਟੂਏ ਦਾ ਮੇਰੇ ਕੋਲ ਆਉਣ ਜਾਣ ਵਧਿਆ।" ਡੂੰਗਰ ਵੱਡੀ ਰਾਤ ਤੱਕ ਆਪਣੀ ਹੱਡ-ਬੀਤੀ ਸੁਣਾਉਂਦਾ ਰਿਹਾ। ਮੈਂ ਪੂਰੀ ਦਿਲਚਸਪੀ ਨਾਲ ਸੁਣਦਾ ਰਿਹਾ। ਖੇਤਾਂ ਵਿਚਲੇ ਕੀੜਿਆਂ-ਮਕੌੜਿਆਂ ਦੀਆਂ ਵੰਨ-ਸੁਵੰਨੀਆਂ ਆਵਾਜ਼ਾਂ ਚੰਨ-ਤਾਰਿਆਂ ਨਾਲ ਕਪਾਹ ਦੇ ਖੇਤ ਵਾਂਗ ਖਿੜੀ ਰਾਤ 'ਚ ਪਸਰੇ ਚੁੱਪ ਦੇ ਛਨਾਟੇ ਨੂੰ ਭੰਗ ਕਰਦੀਆਂ ਰਹੀਆਂ। ਮੈਂ ਤੇ ਡੂੰਗਰ ਜਦੋਂ ਆਪੋ-ਆਪਣੇ ਮੰਜਿਆਂ 'ਤੇ ਵਿਛੇ ਬਿਸਤਰਿਆਂ 'ਤੇ ਪਏ ਉਦੋਂ ਪੂਰਬ ਦਿਸ਼ਾ ਵਿਚਲੇ ਰੁੱਖਾਂ ਦੇ ਝੁੰਡ ਦੇ ਪਿਛਲੇ ਪਾਸੇ ਗਏ ਚੰਨ ਦੀ ਚਾਂਦੀ ਰੰਗੀ ਚਾਨਣੀ ਰੁੱਖਾਂ ਦੀਆਂ ਟਾਹਣੀਆਂ ਨਾਲ ਲੁਕਣ-ਮੀਟੀ ਖੇਡਣ ਲੱਗੀ ਹੋਈ ਸੀ।

## ਦਸ

ਦਾਖਾ ਪਿੰਡ ਵਿਚਲੇ ਗੁਰਦਵਾਰੇ ਦੇ ਭਾਈ ਜੀ ਨੇ ਸਪੀਕਰ 'ਚ ਅੰਮ੍ਰਿਤ-ਵੇਲੇ ਦਾ ਪਾਠ ਪੜ੍ਹਨਾ ਕਦੋਂ ਸ਼ੁਰੂ ਕੀਤਾ ? ਏਸ ਗੱਲ ਦਾ ਤਾਂ ਮੈਨੂੰ ਪਤਾ ਨਹੀਂ ਪਰ ਮੇਰੀ ਸੁੱਤੇ ਪਏ ਦੀ ਅੱਖ ਉਦੋਂ ਖੁੱਲ੍ਹੀ ਜਦੋਂ ਭਾਈ ਜੀ ਦੇ ਪਾਠ ਪੜ੍ਹਨ ਦੀ ਆਵਾਜ਼ ਮੇਰੇ ਕੰਨਾਂ ਦੇ ਪਰਦੇ ਨਾਲ ਟਕਰਾਈ। ਮੈਂ ਅਕਾਸ਼ ਵੱਲ ਤੱਕਿਆ। ਤਾਰਿਆਂ ਦਾ ਝੁੰਡ, ਜਿਸ ਨੂੰ ਖਿੱਤੀ ਵੀ ਕਿਹਾ ਜਾਂਦਾ ਹੈ, ਜੋ ਮੇਰੇ ਸੌਣ ਤੋਂ ਪਹਿਲਾਂ ਪੂਰਬ ਦਿਸ਼ਾ 'ਚ ਸੀ, ਹੁਣ ਮੇਰੇ ਜਾਗਣ ਸਮੇਂ ਪੱਛਮ ਦਿਸ਼ਾ 'ਚ ਪਹੁੰਚ ਚੁੱਕੀ ਸੀ। ਮੈਂ ਆਪਣੇ ਮੰਜੇ 'ਤੇ ਪਏ-ਪਏ ਨੇ ਅਕਾਸ਼ ਵਲੋਂ ਨਜ਼ਰ ਹਟਾ ਕੇ ਆਪਣੇ ਮੰਜੇ ਦੇ ਬਰਾਬਰ ਡਹੇ ਮੰਜੇ ਵੱਲ ਤੱਕਿਆ। ਉਹ ਮੰਜਾ ਖਾਲੀ ਹੈ। ਉਸ ਤੇ ਕੋਈ ਨਹੀਂ ਪਿਆ। ਉਸ ਮੰਜੇ 'ਤੇ ਸੁੱਤਾ ਪਿਆ ਡੂੰਗਰ ਉੱਠ ਕੇ ਕਦੋਂ ਕੋਠੇ ਦੀ ਛੱਤ ਤੋਂ ਹੇਠਾਂ ਉਤਰਿਆ ? ਅਤੇ ਉਹ ਕਦੋਂ ਆਪਣੇ ਨਿੱਤਨੇਮ ਅਨੁਸਾਰ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਲੱਗਿਆ? ਮੈਨੂੰ ਕੋਈ ਪਤਾ ਨਹੀਂ। ਮੈਨੂੰ ਤਾਂ ਉਸ ਦੇ ਇਸ਼ਨਾਨ ਕਰਨ ਦਾ ਉਦੋਂ ਪਤਾ ਲੱਗਿਆ, ਜਦ ਮੈਂ ਕੋਠੇ ਦੀ ਛੱਤ ਤੋਂ ਹੇਠਾਂ ਉਤਰਿਆ। ਉਦੋਂ ਉਹ ਬੋਰ ਮੂਹਰਲੇ ਟੋਏ 'ਚ ਖੜ੍ਹੇ ਪਾਣੀ ਨਾਲ ਇਸ਼ਨਾਨ ਕਰ ਰਿਹਾ ਸੀ। ਮੈਂ ਉਸ ਨੂੰ ਬਿਨਾਂ ਬੁਲਾਏ, ਪਾਣੀ ਨਾਲ ਭਰਿਆ ਡੱਬਾ ਚੁੱਕ, ਪੂਰਬ ਦਿਸ਼ਾ

ਵਿਚਲੇ ਟਿੱਬਿਆਂ ਵੱਲ ਨੂੰ ਤੁਰਿਆ। ਟਿੱਬਿਆਂ ਵੱਲੋਂ ਜਦ ਮੈਂ ਅੱਧੇ-ਪੌਣੇ ਘੰਟੇ ਬਾਅਦ ਵਾਪਸ ਆਇਆ ਤਾਂ ਉਦੋਂ ਰਾਤ ਦਾ ਹਨੇਰਾ ਪਤਲਾ ਪੈ ਚੁੱਕਿਆ ਸੀ। ਰੁੱਖਾਂ ਦੇ ਝੁੰਡ 'ਤੇ ਪੰਛੀਆਂ ਦੀਆਂ ਵੰਨ-ਸੁਵੰਨੀਆਂ ਆਵਾਜ਼ਾਂ ਦਾ ਰਾਗ ਸ਼ੁਰੂ ਹੋ ਚੁੱਕਿਆ ਸੀ। ਡੂੰਗਰ ਨੇ ਚਾਹ ਬਣਾ ਲਈ ਸੀ। ਚਾਹ ਮੈਂ ਤੇ ਡੂੰਗਰ ਨੇ ਕੋਠੇ ਦੀ ਛੱਤ 'ਤੇ ਡਹੇ ਆਪੋ-ਆਪਣੇ ਮੰਜਿਆਂ ਤੇ ਬੈਠ ਕੇ ਹੀ ਪੀਤੀ। ਸਾਡੇ ਚਾਹ ਪੀਣ ਅਤੇ ਕੁਝ ਸਮਾਂ ਸਧਾਰਨ ਗੱਲਾਂ ਕਰਨ ਬਾਅਦ ਸਾਨੂੰ ਇੱਕ-ਦੂਜੇ ਦਾ ਮੂੰਹ ਸਾਫ ਨਜ਼ਰ ਆਉਣ ਲੱਗਿਆ। ਫੇਰ ਮੈਂ ਡੂੰਗਰ ਦੀ ਹੱਡ-ਬੀਤੀ ਸੁਣਨ ਅਤੇ ਡੂੰਗਰ ਸੁਣਾਉਣ ਦੇ ਰੌਂਅ 'ਚ ਆਏ। ਡੂੰਗਰ ਨੇ ਅੱਖਾਂ 'ਤੇ ਲਾਈ ਮੋਟੇ, ਨਿੱਕੇ ਅਤੇ ਧੁੰਦਲੇ ਸ਼ੀਸ਼ਿਆਂ ਵਾਲੀ ਐਨਕ ਨੱਕ ਤੋਂ ਥੋੜ੍ਹੀ ਉਤਾਹਾਂ ਨੂੰ ਅਗਾਸ ਕੇ ਆਪਣੀ ਹੱਡ-ਬੀਤੀ ਦੀ, ਰਾਤੀਂ ਸੌਣ ਸਮੇਂ ਤੋੜੀ ਲੜੀ ਫੇਰ ਜੋੜਨੀ ਸ਼ੁਰੂ ਕੀਤੀ।

"ਪੰਡਤ ਜੀ ਦੇ ਮਿਲ ਕੇ ਜਾਣ ਤੋਂ ਪਿੱਛੋਂ ਪ੍ਰਕਾਸ਼! ਮਾਸਟਰ ਤਰਨਜੀਤ ਮੈਨੂੰ ਪੰਜਵੇਂ-ਸੱਤਵੇਂ ਦਿਨ ਹੀ ਮਿਲਣ ਲੱਗਿਆ। ਮਹੀਨੇ ਵੀਹਾਂ ਦਿਨਾਂ ਪਿੱਛੋਂ ਮੇਰੇ ਕੋਲੇ ਬਿੱਲੀਆਂ ਅੱਖਾਂ ਵਾਲਾ ਟੇਟੂਆਂ ਵੀ ਗੇੜਾ ਮਾਰਦਾ। ਉਹਨਾਂ ਦੋਵਾਂ ਨਾਲ ਵਧਣ ਲੱਗੇ ਮੇਲ-ਮਿਲਾਪ ਨੇ ਮੇਰੇ ਅੰਦਰ ਭੋਏਂ ਦੀ ਕਾਣੀ ਵੰਡ ਨੂੰ ਮੁਕਾਉਣ ਖਾਤਰ ਬੇਅਥਾਹ ਜੋਸ਼ ਪੈਦਾ ਕੀਤਾ। ਮਾਸਟਰ ਹੋਰੀਂ ਮਿਲਣ ਟੈਮ ਖੂਬ ਭਗਤ ਸਿੰਘ ਸ਼ਹੀਦ, ਕਾਮਰੇਡ ਮਾਓ-ਜੇ-ਤੁੰਗ ਹੋਰਾਂ ਬਾਬਤ ਅਤੇ ਹੋਰਾਂ ਬਾਬਤ ਮੈਨੂੰ ਕਹਾਣੀਆਂ ਸੁਣਾਉਂਦੇ। ਉਹਨਾਂ ਦੀਆਂ ਕਹਾਣੀਆਂ ਸੁਣ-ਸੁਣ ਮੇਰਾ ਖੂਨ ਖੌਲ੍ਹਣ ਲੱਗਦਾ। ਮੈਂ ਸ਼ਹੀਦ ਚੰਦਰ ਸ਼ੇਖਰ ਵਾਂਗੂੰ ਕੁੰਢੀਆਂ ਮੁੱਛਾ ਰੱਖ ਕੇ ਦਾੜ੍ਹੀ ਤੇ ਉਸਤਰਾ ਫਿਰਵਾਉਣ ਲੱਗਿਆ। ਮੇਰੇ 'ਚ ਆ ਰਹੀ ਤਬਦੀਲੀ ਭੈੜੇ ਨੱਬ ਵਾਲੀ ਤੇ ਜੈਲ-ਬਹੇੜ ਨੂੰ ਚੰਗੀ ਲੱਗੀ ਕਿਉਂਕਿ ਮੈਂ ਉਹਨਾਂ ਦੀ ਟੋਕ-ਟਕਾਈ ਕਰਨੀ ਉੱਕਾ ਬੰਦ ਕਰ ਦਿੱਤੀ ਸੀ। ਇੱਕ ਤਰ੍ਹਾਂ ਘਰ 'ਚ ਮੇਰਾ ਮਨ ਲੱਗਣੋਂ ਹਟ ਗਿਆ ਸੀ। ਮਾਸਟਰ ਤਰਨਜੀਤ ਤੇ ਬਿੱਲੀਆਂ ਅੱਖਾਂ ਵਾਲੇ ਟੇਟੂਏ ਨੂੰ ਮਿਲ ਕੇ ਮੈਨੂੰ ਬੇਹੱਦ ਚਾਅ ਜਿਹਾ ਚੜ੍ਹ ਜਾਂਦਾ ਸੀ। ਮੈਂ ਉਹਨਾਂ ਟੈਮਾਂ 'ਚ ਤਾਂ ਘਰੇ ਵੀ ਘੱਟ ਹੀ ਆਉਣ ਲੱਗਾ, ਜਿਹਨਾਂ ਟੈਮਾਂ 'ਚ ਮਾਸਟਰ ਤਰਨਜੀਤ, ਬਿੱਲੀਆਂ ਅੱਖਾਂ ਵਾਲਾ ਟੇਟੂਆ ਤੇ ਮੈਂ ਨੌਜਵਾਨ ਸਭਾ ਬਣਾਉਣ ਖਾਤਰ ਪਿੰਡਾਂ 'ਚ ਜਾਣ ਲੱਗੇ। ਸਾਡੇ ਨਾਲ ਬੁਰਜ਼ਾਂ ਪਿੰਡ ਦਾ ਮਲਕੀਤ, ਚੱਲਾ ਪਿੰਡ ਦਾ ਘੁੰਗਰੂ, ਸਾਡੇ ਪਿੰਡ ਦਾ ਚਾਨਣ ਅਤੇ ਬਾਕਲੀਏ ਪਿੰਡ

ਦਾ ਸ਼ਾਮ, ਘੁੰਮੇਰ ਤੇ ਕੰਤੇ ਹੋਰੀਂ ਰਲੇ। ਅਸੀਂ ਸਾਰੇ ਨੌਜਵਾਨ ਸਭਾ ਦੀ ਇਲਾਕਾ ਕਮੇਟੀ ਦੀ ਚੋਣ ਖਾਤਰ ਬੁਰਜ਼ੀਂ ਕੱਠੇ ਹੋਏ। ਪਹਿਲਾਂ ਬਿੱਲੀਆਂ ਅੱਖਾਂ ਵਾਲੇ ਟੇਟੂਏ ਨੇ ਸਾਨੂੰ ਨੌਜਵਾਨ ਭਾਰਤ ਸਭਾ ਦੇ ਤਿਹਾਸ ਬਾਬਤ ਦੱਸਿਆ। ਫੇਰ ਸਾਰਿਆਂ ਨੇ ਮੈਨੂੰ ਇਲਾਕਾ ਕਮੇਟੀ ਦਾ ਪ੍ਰਧਾਨ ਚੁਣਿਆ। ਦੂਜੇ ਸਾਰਿਆਂ ਨੇ ਸਭਾ ਦੇ ਕਾਰਵਾਈ ਰਜਿਸਟਰ 'ਤੇ ਸ਼ਾਹੀ ਨਾਲ ਦਸਖਤ ਕੀਤੇ ਜਾਂ ਅੰਗੂਠੇ ਲਾਏ। ਪਰ ਮੈਂ ਆਪਣੇ ਕਲੀਆਂ ਵਾਲੇ ਕਮੀਜ਼ ਦੇ ਖੀਸੇ ਵਿੱਚੋਂ ਬਲੇਡ ਕੱਢਿਆ। ਬਲੇਡ ਨਾਲ ਸੱਜੇ ਹੱਥ ਦੇ ਅੰਗੂਠੇ 'ਤੇ ਥੋੜ੍ਹੀ ਜਿਹੀ ਥਾਂ 'ਤੇ ਚੀਰ ਦਿੱਤਾ। ਅੰਗੂਠੇ 'ਚੋਂ ਨਿਕਲਣ ਲੱਗੇ ਲਾਲ-ਸੂਹੇ ਲਹੂ ਨਾਲ ਕਾਰਵਾਈ ਰਜਿਸਟਰ 'ਤੇ ਅੰਗੂਠਾ ਲਾਇਆ। ਮੇਰੇ ਏਸ ਕੰਮ ਨੇ ਸਾਰਿਆਂ ਨੂੰ ਹੈਰਾਨ ਕੀਤਾ। ਉਹਨਾਂ ਵਿੱਚੋਂ ਕੁਛ ਜਦੋਂ ਮੇਰੀ ਟੋਕ-ਟਕਾਈ ਕਰਨ ਲੱਗੇ ਤਾਂ ਮੈਂ ਆਖਿਆ,

"ਸ਼ਹੀਦ ਭਗਤ ਸਿਉਂ ਹੋਰਾਂ ਦੇ ਰਾਹ 'ਤੇ ਲਹੂ ਨਾਲ ਅਗੂੰਠਾ ਲਾ ਕੇ ਹੀ ਤੁਰਿਆ ਜਾਊ।" ਮੇਰੀ ਏਸ ਗੱਲ ਦੀ ਬਿੱਲੀਆਂ ਅੱਖਾਂ ਵਾਲੇ ਟੇਟੂਏ ਨੇ ਪੂਰੀ ਹਾਮੀ ਭਰੀ, ਉਹ ਮੇਰੀਆਂ ਐਸੀਆਂ ਗੱਲਾਂ ਦੀ ਡਟ ਕੇ ਵਡਿਆਈ ਕਰਦਾ। ਮੈਨੂੰ ਸਾਰੇ ਪ੍ਰਧਾਨ ਆਖਣ ਲੱਗੇ। ਪ੍ਰਧਾਨ ਬਣਨ ਪਿੱਛੋਂ ਮੈਂ ਵੋਟਾਂ-ਵਟੋਰੂ ਪਾਰਟੀਆਂ ਵਾਲਿਆਂ ਨਾਲ ਸਿੰਗ ਫਸਾਉਣ ਲੱਗਿਆ। ਪੁਲਸੀਆਂ ਨੂੰ ਵੇਖ ਕੇ ਮੇਰੇ ਲਹੂ ਦੇ ਚੱਕਰ ਤੇਜ ਹੋਣ ਲਗਦੇ.....।" ਡੂੰਗਰ ਗੱਲ ਕਰਦਾ-ਕਰਦਾ ਪੁਲਸ ਨਾਲ ਹੋਈ ਝੜੱਪ ਬਾਰੇ ਦੱਸਣ ਲੱਗਿਆ।

"......ਤੇ ਹੈਂ ਪ੍ਰਕਾਸ਼! ਇੱਕ ਵਾਰੀ ਮੈਂ ਤਰਨਜੀਤ ਕੇ ਘਰ ਨੂੰ ਜਾ ਰਿਹਾ ਸੀ। ਰਾਹ 'ਚ ਮਜੂਰਾਂ ਦੀ ਥਾਈ ਨੇੜਲੇ ਟੋਭੇ ਕੋਲੇ, ਮਜੂਰਾਂ ਦੇ ਵਿਹੜੇ ਬੰਨੀਉਂ ਮੈਨੂੰ ਦੋ ਸਿਪਾਟੇ ਤੇ ਨਰਾਤਾ ਚੌਂਕੀਦਾਰ ਆਉਂਦੇ ਟੱਕਰੇ। ਸਿਪਾਟਿਆਂ ਨੂੰ ਵੇਖਦਿਆਂ ਮੈਨੂੰ ਚੀਹ ਜਿਹੀ ਚੜ੍ਹੀ। ਮੈਂ ਖਰਵੀਂ ਆਵਾਜ਼ 'ਚ ਨਰਾਤੇ ਤੋਂ ਪੁੱਛਿਆ, "ਚੌਂਕੀਦਾਰ! ਕਿੱਧਰ ਲਈ ਫਿਰਦੈਂ ਏਹਨਾਂ ਨੂੰ ?"

"ਤਰਨਜੀਤ ਮਾਹਟਰ ਕੇ ਘਰ ਜਾ ਕੇ ਆਇਐਂ ਡੂੰਗਰ ਸਿਆਂ!।"

ਤਰਨਜੀਤ ਮਾਹਟਰ ਦਾ ਨਾਂ ਸੁਣਦਿਆਂ ਤੇ ਆਪਣੇ ਬੰਨੀਂ ਸਿਪਾਟਿਆਂ ਨੂੰ ਕੌੜ ਝਾਕਦਿਆਂ ਵੇਖ ਮੈਨੂੰ ਚੜ੍ਹੀ ਚੀਹ ਗੁੱਸੇ 'ਚ ਵਟੀ।

"ਉਏ, ਕਿਉਂ ? ਤਰਨਜੀਤ ਮਾਹਟਰ ਦੇ ਘਰੇ ਕੀ ਵੜ੍ਹੇਵੇਂ ਲੈਣ ਗਏ ਸੀ ?" ਮੇਰੀ ਏਸ ਗੱਲ ਨੇ ਸਿਪਾਟਿਆਂ ਨੂੰ ਸਣੇ ਕੱਪੜੀਂ ਅੱਗ ਲਾਈ। ਲੰਮੇ ਕੱਦ, ਲਾਲ ਅੱਖਾਂ ਅਤੇ ਤੌੜੇ ਵਰਗੇ ਢਿੱਡ ਵਾਲਾ ਸਿਪਾਟਾ ਹਥਲਾ ਬਾਂਸ

ਦਾ ਮੋਟਾ ਡੰਡਾ ਤੜਾਕ ਦੇਣੇ ਮੇਰੇ ਢੂੰਹੇ 'ਤੇ ਮਾਰਦਾ ਗੱਜਿਆ,

"ਭੈਣ ਦਿਆ......ਕੌਣ ਐਂ ਤੂੰ ਇਉਂ ਬਕਵਾਸ ਕਰਨ ਵਾਲਾ ?"

ਮੈਨੂੰ ਸਿਪਾਟੇ ਦੇ ਮਾਰੇ ਡੰਡੇ ਦਾ ਐਨਾ ਦੁੱਖ ਨਾ ਹੋਇਆ ਜਿੰਨਾ ਦੁੱਖ ਉਸ ਦੀ ਗਾਲ ਦਾ ਹੋਇਆ। ਮੇਰੇ ਲਹੂ ਦੇ ਚੱਕਰ ਤੇਜ ਹੋਏ। ਮੈਂ ਅੱਖ ਦੇ ਫੋਰੇ 'ਚ ਤੇੜ ਬੰਨ੍ਹੇ ਚਾਦਰੇ ਦਾ ਲਾਂਗੜ ਮਾਰਿਆ। ਦੋਵਾਂ ਸਿਪਾਟਿਆਂ ਨੂੰ ਆਪਣੀਆਂ ਕੱਛਾਂ 'ਚ ਲਿਆ। ਚੌਂਕੀਦਾਰ ਦੇ ਰੋਕਦਿਆਂ-ਰੋਕਦਿਆਂ, ਮੈਂ ਕੱਛਾਂ 'ਚ ਲਏ ਤੇ ਬੌੜੀ-ਦੁਹਾਈ ਕਰਦੇ ਸਿਪਾਟਿਆਂ ਨੂੰ ਟੋਬੇ 'ਚ ਲੈ ਵੜਿਆ। ਟੋਬੇ ਦੀ ਪੱਤਣ 'ਤੇ ਖੜ੍ਹਾ ਚੌਂਕੀਦਾਰ ਉੱਚੀ-ਉੱਚੀ ਰੌਲਾ ਪਾਉਣ ਲੱਗਾ। ਮੈਂ ਕੱਛਾਂ 'ਚ ਲਏ ਸਿਪਾਟਿਆਂ ਦੀਆਂ, ਮੁਸ਼ਕ ਮਾਰਦੇ ਟੋਬੇ ਦੇ ਪਾਣੀ 'ਚ ਚੁੱਬੀਆਂ ਲਵਾਉਣ ਲੱਗਾ। ਚੌਂਕੀਦਾਰ ਦਾ ਰੌਲਾ ਸੁਣ ਮਿੰਟਾਂ-ਸਕਿੰਟਾਂ 'ਚ ਟੋਬੇ ਦੀ ਪੱਤਣ 'ਤੇ ਤਮਾਸ਼ਬੀਨ ਲੋਕਾਂ ਦਾ ਕੱਠ ਹੋਇਆ। ਤਾਏ ਅਰਜਨ ਦੇ ਕਹਿਣ 'ਤੇ ਮੈਂ ਸਿਪਾਟਿਆਂ ਨੂੰ ਕੱਛਾਂ 'ਚੋਂ ਛੱਡਿਆ। ਗੰਦੇ ਪਾਣੀ ਨਾਲ ਨੁੱਚੜਦੇ ਸਿਪਾਟੇ ਟੋਬੇ 'ਚੋਂ ਇਉਂ ਬਾਹਰ ਨਿਕਲੇ ਜਿਵੇਂ ਚੂਹੇ ਪਿੰਜਰੇ 'ਚੋਂ ਬਾਹਰ ਨਿੱਕਲਦੇ ਹੁੰਦੇ ਨੇ। ਮੈਂ ਬੁੱਚੜ-ਪੁਲਸੀਏ, ਮੁਰਦਾਬਾਦ ਦੇ ਨਾਹਰੇ ਲਾਉਂਦਾ ਟੋਭੇ 'ਚੋਂ ਬਾਹਰ ਆਇਆ। ਮੈਂ ਹਾਲੇ ਲੋਕਾਂ ਦੇ ਕੱਠ 'ਚ ਖੜ੍ਹਾ ਆਪਣਾ ਚਾਦਰਾ ਹੀ ਨਿਚੋੜ ਰਿਹਾ ਸੀ ਕਿ ਏਨੇ ਨੂੰ ਜੋਗਾਪੁਰ ਚੌਂਕੀ ਦੇ ਸਿਪਾਟਿਆਂ ਦੀ ਧਾੜ ਨਾਲ ਭਰਿਆ ਕੈਂਟਰ ਆਇਆ। ਉਹਨਾਂ ਨੇ ਆਉਣ ਸਾਰ ਮੇਰੇ 'ਤੇ ਡਾਂਗਾਂ ਦਾ ਮੀਂਹ ਵਰ੍ਹਾਇਆ। ਮੈਂ ਬੁੱਚੜ-ਪੁਲਸੀਏ ਮੁਰਦਾਬਾਦ ਦੇ ਨਾਹਰੇ ਗੂੰਜਾਉਣੋਂ ਨਾ ਹਟਿਆ। ਉਹਨਾਂ ਨੇ ਮੈਨੂੰ ਲੱਤਾਂ-ਬਾਹਾਂ ਤੋਂ ਫੜ ਕੇ, ਧੂੰਹਦਿਆਂ ਕੈਂਟਰ 'ਚ ਸਿੱਟਿਆ। ਭੂਸਰੇ ਥਾਣੇਦਾਰ ਨੇ ਮੈਨੂੰ ਪੁਲਸ ਚੌਂਕੀ 'ਚ, ਕੈਂਟਰ ਤੋਂ ਉੱਤਰੇ ਨੂੰ ਹੀ ਬੋਕ ਵਾਂਗ ਢਾਹਿਆ। ਉਹ ਹਲਕੇ ਕੁੱਤੇ ਵਾਂਗੂੰ ਮੂੰਹ 'ਚੋਂ ਝੱਗ ਸਿੱਟਦਾ ਮੈਨੂੰ ਹੱਥ ਵਿਚਲੀ ਡਾਂਗ ਨਾਲ ਛੱਲੀਆਂ ਵਾਂਗੂੰ ਭੰਨਣ ਲੱਗਿਆ। ਮੈਂ ਬੁੱਚੜ-ਪੁਲਸੀਏ ਮੁਰਦਾਬਾਦ ਦੇ ਨਾਲ, ਜਗੀਰਦਾਰੀ ਮੁਰਦਾਬਾਦ, ਅਤੇ ਨਕਸਲਵਾੜੀ ਜ਼ਿੰਦਾਬਾਦ ਦੇ ਨਾਹਰਿਆਂ ਦੀ ਧੂੜ ਵਰ੍ਹਾਉਣ ਲੱਗਾ। ਮੇਰੇ 'ਤੇ ਡਾਂਗ ਵਰ੍ਹਾਉਂਦਾ, ਝੱਗ ਸਿੱਟਦਾ ਤੇ ਗੰਦੀਆਂ ਗਾਲ੍ਹਾਂ ਦੀ ਵਾਛੜ ਕਰਦਾ ਥਾਣੇਦਾਰ ਹੰਭਿਆ। ਪਰ ਮੈਂ ਹੇਠਾਂ ਫਰਸ਼ 'ਤੇ ਅੱਧ-ਬੇਹੋਸ਼ੀ ਦੀ ਹਾਲਤ 'ਚ ਵੀ ਨਾਹਰੇ ਲਾਉਣੋਂ ਨਾ ਹਟਿਆ। ਕੱਪੜਿਆਂ ਤੋਂ ਬਾਹਰ ਹੋਏ ਥਾਣੇਦਾਰ ਨੇ ਪਹਿਰੇ 'ਤੇ ਖੜ੍ਹੇ ਸੰਤਰੀ ਤੋਂ ਬੰਦੂਕ ਫੜੀ। ਉਹ ਬੰਦੂਕ ਦਾ ਸੰਗੀਨ ਵਾਲਾ

ਅੱਖਾਂ 'ਤੇ ਉਸੇ ਟੈਮ ਦੀ ਲੱਗੀ ਐ......।" ਡੂੰਗਰ ਪੁਲਸ-ਤਸ਼ੱਦਦ ਨਾਲ ਕਮਜ਼ੋਰ ਹੋਏ ਆਪਣੇ ਸਰੀਰ ਬਾਰੇ ਦੱਸਣ ਲੱਗਿਆ। ਇਹ ਗੱਲ ਉਹ ਅੱਠ-ਨੌਂ ਮਿੰਟ ਕਰਦਾ ਰਿਹਾ। ਪੂਰਬ ਦੀ ਗੋਦ ਵਿੱਚੋਂ ਨਿਕਲਿਆ ਸੂਰਜ ਰੁੱਖਾਂ ਦੇ ਝੁੰਡ ਤੋਂ ਉੱਚਾ ਹੋਇਆ ਨਜ਼ਰ ਆਉਣ ਲੱਗਾ ਸੀ।

## ਗਿਆਰਾਂ

ਰੁੱਖਾਂ ਦੇ ਝੁੰਡ ਉਤਦੀ ਨਜ਼ਰ ਆ ਰਹੇ ਸੂਰਜ ਵੱਲ ਤੱਕਦਾ ਡੂੰਗਰ ਉਠ ਕੇ ਖੜ੍ਹਾ ਹੋਇਆ ਅਤੇ ਕੋਠੇ ਦੀ ਛੱਤ ਤੋਂ ਲੱਕੜ ਦੀ ਪੌੜੀ ਰਾਹੀਂ ਹੇਠਾਂ ਉਤਰਿਆ। ਮੈਂ ਦੋਵੇਂ ਮੰਜੇ ਕੋਠੇ ਦੇ ਬਨੇਰੇ ਉਤਦੀ ਵਾਰੋ-ਵਾਰੀ ਲਮਕਾਅ ਕੇ ਹੇਠਾਂ ਖੜ੍ਹੇ ਡੂੰਗਰ ਨੂੰ ਫੜਾਏ। ਉਸ ਨੇ ਮੈਥੋਂ ਵਾਰੋ-ਵਾਰੀ ਫੜੇ ਮੰਜੇ, ਪੱਛਮ ਵਾਲੇ ਪਾਸੇ ਨੂੰ ਜਾ ਰਹੀ ਰੁੱਖਾਂ ਦੇ ਝੁੰਡ ਦੀ ਛਾਂ 'ਚ ਡਾਹੇ। ਫੇਰ ਮੈਂ ਕੋਠੇ ਤੋਂ ਦੋਵੇਂ ਬਿਸਤਰੇ ਹੇਠਾਂ ਖੜ੍ਹੇ ਡੂੰਗਰ ਨੂੰ ਫੜਾਏ। ਉਸ ਨੇ ਬਿਸਤਰੇ ਕੋਠੇ ਅੰਦਰ ਰੱਖੇ। ਕੋਠੇ ਅੰਦਰੋਂ ਬਾਹਰ ਆ ਰਹੇ ਡੂੰਗਰ ਨੂੰ ਸੁੱਕੇ ਸੂਏ ਬੰਨੀਉਂ ਆਉਂਦੇ ਅਤੇ ਨਰਮੇ ਦੇ ਖੇਤ ਵੱਲ ਜਾਂਦੇ ਅਵਾਰਾ ਡੰਗਰਾਂ, ਦੋ ਗਊਆਂ ਤੇ ਇੱਕ ਢੱਠੇ ਦੀ ਜਦੋਂ ਬਿੜਕ ਆਈ ਤਾਂ ਉਹ ਉਸੇ ਵਕਤ ਹੀ ਕਸੌਲਾ ਚੁੱਕ ਤੇ ਟੋਹ-ਟੋਹ ਕੇ ਕਾਹਲੀ ਨਾਲ ਤੁਰਦਾ ਡੰਗਰ ਮੋੜਨ ਗਿਆ। ਮੈਂ ਕੋਠੇ ਦੀ ਛੱਤ ਤੋਂ ਚਾਹ ਵਾਲੇ ਖਾਲੀ ਗਲਾਸ ਚੁੱਕ ਛੱਤ ਤੋਂ ਹੇਠਾਂ ਆਇਆ। ਗਲਾਸ ਬੋਰ ਮੂਹਰਲੇ ਟੋਏ ਵਿਚਲੇ ਪਾਣੀ ਨਾਲ ਧੋ ਕੇ ਕੋਠੇ 'ਚ ਰੱਖੇ। ਫੇਰ ਰੁੱਖਾਂ ਦੇ ਝੁੰਡ ਦੀ ਪੱਛਮ ਵੱਲ ਨੂੰ ਜਾ ਰਹੀ ਛਾਂ 'ਚ ਡਹੇ ਮੰਜਿਆਂ ਵਿੱਚੋਂ ਇੱਕ ਮੰਜੇ 'ਤੇ ਬੈਠਾ। ਡੂੰਗਰ ਅਵਾਰਾ ਪਸ਼ੂਆਂ ਨੂੰ ਵਾਪਸ ਮੋੜ ਕੇ ਅਤੇ ਕਸੌਲਾ ਕੋਠੇ 'ਚ ਰੱਖ ਕੇ ਮੇਰੇ ਮੰਜੇ ਨੇੜਲੇ ਦੂਜੇ ਮੰਜੇ 'ਤੇ ਬੈਠਾ। ਬੈਠਦਿਆਂ ਹੀ ਉਸ ਨੇ ਅੱਖਾਂ ਤੇ ਲੱਗੀ ਐਨਕ ਲਾਹੀ। ਐਨਕ ਦੇ ਸ਼ੀਸੇ ਆਪਣੇ ਕੁੜਤੇ ਦੀ ਝੋਲ੍ਹੀ ਨਾਲ ਸਾਫ ਕਰਦਿਆਂ ਸੁਭਾਵਿਕ ਅਵਾਰਾ ਪਸ਼ੂਆਂ ਵੱਲੋਂ ਫਸਲ ਦੇ ਕੀਤੇ ਜਾਂਦੇ ਉਜਾੜੇ ਬਾਰੇ ਗੱਲ ਕਰਨੀ ਸ਼ੁਰੂ ਕੀਤੀ। ਉਸ ਨੇ ਚਲਾਈ ਗੱਲ ਐਨਕ ਦੇ ਸ਼ੀਸੇ ਸਾਫ ਕਰਨ ਦੇ ਨਾਲ ਹੀ ਮੁਕਾਈ। ਫੇਰ ਉਹ ਐਨਕ ਅੱਖਾਂ 'ਤੇ ਲਾ, ਅਧੂਰੀ ਛੱਡੀ ਹੱਡ-ਬੀਤੀ ਅਗਾਹਾਂ ਤੋਰਨ ਲੱਗਾ,

"ਮੇਰੇ ਪੁਲਸ ਚੌਂਕੀ 'ਚੋਂ ਛੁੱਟ ਕੇ ਆਉਣ ਤੋਂ ਕੋਈ ਡੂਢ ਦੋ ਮਹੀਨੇ ਪਿੱਛੋਂ ਦੀ ਗੱਲ ਹੋਊਗੀ ਪ੍ਰਕਾਸ਼! ਮੈਂ ਮੰਜੇ ਤੇ ਡਿੱਗੇ ਤਾਏ ਅਰਜਨ ਦਾ ਪਤਾ ਲੈਣ ਗਿਆ ਸਾਂ। ਉੱਥੇ ਮੈਨੂੰ ਘੋਟੇ ਤੋਂ ਪਿਆਰੋ ਦੀ ਲਟਕੀ ਨਾਲ ਹੋਈ ਜੱਗੋਂ-ਤੇਰਵੀਂ ਬਾਬਤ ਪਤਾ ਲੱਗਿਆ। ਜੱਗੋਂ-ਤੇਰਵੀਂ ਏਹ ਹੋਈ ਕਿ ਬੂੜੇ ਕਿਆਂ ਦੇ ਜੈਲਦਾਰ ਦੇ ਛੋਕਰੇ ਨੇ ਅਤੇ ਦੋ ਹੋਰ ਮਸ਼ਟੰਡਿਆਂ ਨੇ ਖੇਤਾਂ ਵਿੱਚੋਂ ਪੱਠੇ ਖੋਤਣ ਗਈ ਪਿਆਰੋ ਦੀ ਲਟਕੀ ਨਾਲ ਜ਼ਬਰ-ਜਿਨਾਹ ਕੀਤਾ ਸੀ। ਵਿਚਾਰੀ ਪਿਆਰੋ ਦੀ ਫਰਿਆਦ ਕਿਸੇ ਮੈਂਬਰ ਸਰਪੰਚ ਤੇ ਥਾਣੇ-ਕਚੈਹਰੀਆਂ ਵਾਲਿਆਂ ਨੇ ਨਹੀਂ ਸੁਣੀ ਸੀ। ਪਿਆਰੋ ਦੀ ਲਟਕੀ ਨਾਲ ਵਾਪਰੇ ਭਾਣੇ ਬਾਰੇ ਘੋਟੇ ਤੋਂ ਸੁਣ ਕੇ ਮੈਨੂੰ ਇਉਂ ਲੱਗਣ ਲੱਗਾ ਜਿਵੇਂ ਜ਼ਬਰ-ਜਿਨਾਹ ਮੇਰੀ ਆਵਦੀ ਲਟਕੀ ਨਾਲ ਹੋਇਆ ਹੋਵੇ। ਮੈਂ ਦੂਜੇ ਦਿਨ ਘੋਟੇ ਨੂੰ ਨਾਲ ਲੈ ਕੇ ਬੂੜੇ ਕੇ ਗਿਆ। ਪਿਆਰੋ ਮੇਰੇ ਕੋਲ ਭਰੇ ਫੋੜੇ ਵਾਂਗੂੰ ਫਿੱਸੀ। ਮੈਂ ਪਿਆਰੋ ਨੂੰ ਹੌਸਲਾ ਦਿੰਦਿਆਂ ਆਖਿਆ,

"ਪਿਆਰੋ! ਰੋ ਨਾ, ਸਾਡੀ ਪਾਰਟੀ ਮਜੂਰਾਂ-ਕਿਰਸਾਨਾਂ ਦੀ ਪਾਰਟੀ ਐ......ਅਸੀਂ ਕੁੱਤਿਆਂ-ਕਮੀਨਿਆਂ ਨੂੰ ਗੱਡੀ ਚੜ੍ਹਾਵਾਂਗੇ।"

"ਨਾ ਉਏ ਭਾਈ! ਐਸੀ ਗੱਲ ਮੁੜ ਕੇ ਮੂੰਹ 'ਚੋਂ ਨਾ ਕੱਢੀਂ......ਜੇ ਏਸ ਗੱਲ ਦੀ ਜੈਲਦਾਰਾਂ ਨੂੰ ਭਿਣਕ ਪੈ ਗਈ......ਸਾਨੂੰ ਗਰੀਬਾਂ ਨੂੰ ਪਿੰਡੋਂ ਉਜਾੜ ਦੇਣਗੇ।

ਪਿਆਰੋ ਦਾ ਘਰ ਵਾਲਾ ਸਰੂਪਾ, ਜੋ ਹੱਡੀਆਂ ਦੀ ਮੁੱਠ ਨਜ਼ਰ ਆ ਰਿਹਾ ਸੀ, ਗੁਣਗਣੀ ਅਵਾਜ 'ਚ ਮੇਰੀ ਗੱਲ ਦੇ ਜਵਾਬ 'ਚ ਬੋਲਿਆ ਸੀ। ਮੇਰੇ ਬੋਲਣ ਤੋਂ ਪਹਿਲਾਂ ਪਿਆਰੋ ਅਤੇ ਘੋਟੇ ਨੇ ਸਰੂਪੇ ਨੂੰ ਝਿੜਕਿਆ। ਉਹ ਆਪਣੀ ਚਿਲਮ ਸੰਭਾਲਦਾ ਸਾਡੇ ਕੋਲੋਂ ਉੱਠ ਕੇ, ਪਰਾਂ ਜਾ ਬੈਠਾ। ਪਿਆਰੋ ਅਤੇ ਘੋਟਾ, ਲਟਕੀ ਨਾਲ ਹੋਏ ਜ਼ਬਰ-ਜਿਨਾਹ ਦਾ ਬਦਲਾ ਲੈਣ ਲਈ ਮੇਰੇ ਨਾਲ ਸਹਿਮਤ ਸਨ।

ਮੈਂ ਤੇ ਤਰਨਜੀਤ ਨੇ ਪੰਜਵੇਂ ਦਿਨ ਸਭਾ ਦੀ ਇਲਾਕਾ ਕਮੇਟੀ ਦੀ ਮੀਟਿੰਗ ਬੁਲਾਈ। ਮੀਟਿੰਗ 'ਚ ਪਿਆਰੋ ਦੀ ਲੜਕੀ ਨਾਲ ਹੋਈ ਧੱਕੇਸ਼ਾਹੀ ਦਾ ਅਜੰਡਾ ਰੱਖਿਆ। ਏਸ ਅਜੰਡੇ 'ਤੇ ਜਦ ਗੱਲਬਾਤ ਹੋਣੀ ਚਾਲੂ ਹੋਈ ਤਾਂ ਇਲਾਕਾ ਕਮੇਟੀ 'ਚ ਸ਼ਾਮਲ ਸਾਥੀ ਦੋ ਧਿਰਾਂ 'ਚ ਵੰਡੇ ਗਏ। ਮੈਂ ਤੇ ਬਿੱਲੀਆਂ ਅੱਖਾਂ ਵਾਲਾ ਟੇਟੂਆ ਤਾਂ ਪਿਆਰੋ ਦੀ ਲੜਕੀ ਨਾਲ ਧੱਕੇਸ਼ਾਹੀ

ਕਰਨ ਵਾਲੇ ਕੁੱਤੇ-ਕਮੀਨਿਆਂ ਨੂੰ ਗੱਡੀ ਚਾੜ੍ਹਨ ਦੇ ਹੱਕ 'ਚ ਸਾਂ। ਤਰਨਜੀਤ, ਚਾਨਣ, ਘੁੰਮੇਰ ਅਤੇ ਦੂਸਰੇ ਇਲਾਕਾ ਕਮੇਟੀ ਮੈਂਬਰ ਮਜੂਰਾਂ ਦੀ ਲਟਕੀ ਨਾਲ ਹੋਏ ਜ਼ਬਰ-ਜਿਨਾਹ ਤੇ ਪਰਦਾ ਪਾਉਣ ਵਾਲੇ ਲੁੰਗ-ਲਾਣੇ ਨੂੰ ਬੇਪੜਦ ਕਰਨ ਅਤੇ ਉਹਨਾਂ ਕੁੱਤਿਆਂ-ਕਮੀਨਿਆਂ ਨੂੰ ਬਣਦੀ ਸਜਾ ਦਿਵਾਉਣ ਖਾਤਰ ਲੋਕ-ਘੋਲ ਲੜਨ ਦੇ ਹੱਕ 'ਚ ਸੀ। ਲੋਕ-ਘੋਲ ਵਾਲੀ ਗੱਲ ਪਾਸ ਹੋਈ। ਫੇਰ ਕੁੱਤਿਆਂ-ਕਮੀਨਿਆਂ ਵਿਲੁੱਧ ਲੋਕ-ਘੋਲ ਭਖਾਉਣ ਲਈ ਅਸੀਂ ਪਹਿਲਾਂ ਆਪਣੇ ਇਲਾਕੇ 'ਚ ਪੈਂਦੇ ਪਿੰਡਾਂ ਦੀਆਂ ਸਭਾਵਾਂ ਦੀਆਂ ਕਮੇਟੀਆਂ ਦੀਆਂ ਮੀਟਿੰਗਾਂ ਕਰਵਾਈਆਂ। ਫੇਰ ਡੀ. ਸੀ. ਦਫਤਰ ਮੂਹਰੇ ਦੇਣ ਵਾਲੇ ਧਰਨੇ ਦੀ ਤਿਆਰੀ ਖਾਤਰ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਰੋਸ ਧਰਨੇ 'ਚ ਪਹੁੰਚੋ' ਨਾਂ ਦਾ ਲਾਲ ਰੰਗ ਵਾਲਾ ਇਸ਼ਤਿਹਾਰ ਕੱਢ ਕੇ ਇਲਾਕਾ ਲਾਲੋ-ਲਾਲ ਕੀਤਾ। ਪਿਆਰੋ ਦੀ ਲਟਕੀ ਨਾਲ ਧੱਕੇਸ਼ਾਹੀ ਕਰਨ ਵਾਲੇ ਗੁੰਡਾ-ਟੋਲੇ ਦੀ ਦਹਿਸ਼ਤ ਤੋੜਨ ਖਾਤਰ ਖਾੜਕੂ-ਰੈਲੀਆਂ ਰੱਖੀਆਂ।

ਨਕਸਲਵਾੜੀ ਪਾਰਟੀ ਨੇ ਸੈਕਟਰੀ ਜੀਤ ਸਿਉਂ ਕੋਮਲ ਦੇ ਨਾਂ ਹੇਠ ਗੁੰਡਾ-ਟੋਲੇ ਵਿਰੁੱਧ ਇਸ਼ਤਿਹਾਰ ਛਪਵਾਕੇ ਗੁਪਤ ਤੌਰ 'ਤੇ ਪਿੰਡਾਂ 'ਚ ਲਾਇਆ। ਨਕਸਲੀ ਇਸ਼ਤਿਹਾਰ ਲੱਗਣ ਦੇ ਨਾਲ ਹੀ ਗੁੰਡਾ ਢਾਣੀ ਦੇ ਹਮਾਇਤੀ, ਜਿਹੜੇ ਪਹਿਲਾਂ ਸਭਾਵਾਂ ਦੇ ਵਰਕਰਾਂ ਨੂੰ ਵਿੰਗੇ-ਟੇਢੇ ਢੰਗਾਂ ਨਾਲ ਡਰਾਉਂਦੇ-ਧਮਕਾਉਂਦੇ ਸਨ, ਅੰਨ ਵਾਂਗੂੰ ਠਰੇ। ਅੰਤ ਧਰਨੇ ਵਾਲਾ ਦਿਨ ਆਇਆ। ਸਾਡੀ ਇਲਾਕਾ ਕਮੇਟੀ ਨੇ ਸਾਰੀ ਹਾਲਤ ਨੂੰ ਭਾਂਪਦਿਆਂ, ਸਿੱਧੇ ਡੀ. ਸੀ. ਦਫਤਰ ਮੂਹਰੇ ਕੱਠੇ ਹੋਣ ਦੀ ਬਜਾਏ, ਪਹਿਲਾਂ ਕੈਂਚੀਆਂ ਦੇ ਚੜ੍ਹਦੇ ਵਾਲੇ ਪਾਸੇ ਪਈ ਖਾਲੀ ਥਾਂ 'ਚ ਕੱਠੇ ਹੋਣ ਦਾ ਪ੍ਰੋਗਰਾਮ ਬਣਾਇਆ। ਮੈਂ, ਤਰਨਜੀਤ, ਚਾਣਨ ਅਤੇ ਤੀਹ-ਬੱਤੀ ਬੰਦੇ-ਬੁੜ੍ਹੀਆਂ ਹੋਰ ਟਰੈਕਟਰ-ਟਰਾਲੀ ਰਾਹੀਂ ਸਭ ਤੋਂ ਪਹਿਲਾਂ ਕੱਠੇ ਹੋਣ ਵਾਲੀ ਥਾਂ 'ਤੇ ਪਹੁੰਚੇ। ਸਾਡੇ ਪਹੁੰਚਣ ਤੋਂ ਦਸ-ਬਾਰਾਂ ਮਿੰਟ ਬਾਅਦ 'ਚ ਦੂਸਰੇ ਇਲਾਕਾ-ਕਮੇਟੀ ਮੈਂਬਰ ਵੀ ਆਏ। ਸਟੇਜ ਵਿਛਾਈ ਦਰੀ 'ਤੇ ਸਪੀਕਰ ਰੱਖ ਕੇ ਬਣਾਈ ਗਈ। ਸਪੀਕਰ ਦਾ ਹਾਰਨ ਨੇੜਲੀ ਕਿੱਕਰ ਦੇ ਮੁੱਢ 'ਤੇ ਬੰਨ੍ਹਿਆ ਗਿਆ। ਫੇਰ ਬੂੜੇ ਕਿਆਂ ਤੋਂ ਬੰਦਿਆਂ-ਬੁੜ੍ਹੀਆਂ ਦੀ ਭਰੀ ਟਰਾਲੀ ਆਈ। ਪਿਆਰੋ ਟਰਾਲੀ 'ਚੋਂ ਉਤਰਦੀ ਮੇਰੇ ਕੋਲ ਆਈ, ਪਿਆਰੋ ਨੇ ਮੇਰੇ ਬੰਨੀ ਅਪਣੱਤ ਅਤੇ ਸਤਿਕਾਰ ਭਰੀ ਨਜ਼ਰ ਨਾਲ ਤੱਕਦੀ ਨੇ ਮੈਥੋਂ ਮੰਜੇ 'ਤੇ ਪਏ ਤਾਏ ਅਰਜਨ ਦਾ ਹਾਲ-ਚਾਲ ਪੁੱਛਿਆ।

ਮੈਂ ਤੇ ਪਿਆਰੋ ਬਸ ਪੰਜ-ਚਾਰ ਮਿੰਟ ਹੀ ਕੱਠੇ ਖੜ੍ਹੇ। ਫੇਰ ਮੈਂ ਆਪਣੇ ਹੱਥ ਫੜਿਆ ਕਸੌਲਾ ਸੰਭਾਲ, ਐਧਰ-ਔਧਰ ਖੜ੍ਹੇ ਬੰਦਿਆਂ-ਬੁੜ੍ਹੀਆਂ ਨੂੰ ਵਿਛੀਆਂ ਦਰੀਆਂ 'ਤੇ ਬਿਠਾਉਣ ਲੱਗਾ। ਟਰੈਕਟਰਾਂ-ਟਰਾਲੀਆਂ, ਪੀਟਰ-ਰੇਹੜਿਆਂ ਅਤੇ ਕਈ ਹੋਰ ਸਾਧਨਾਂ ਰਾਹੀਂ ਲੋਕ ਨਾਹਰੇ ਗੁੰਜਾਉਂਦੇ ਆਉਂਦੇ ਗਏ। ਅੱਧੇ-ਪੌਣੇ ਘੰਟੇ 'ਚ ਹੀ ਸੈਂਕੜੇ ਲੋਕ ਕੱਠੇ ਹੋਏ।

ਤਰਨਜੀਤ ਸਟੇਜ ਤੋਂ ਨਾਹਰੇ ਲਾਉਣ ਤੇ ਨਾਲ-ਨਾਲ ਆਉਣ ਵਾਲਿਆਂ ਨੂੰ ਆਪੋ-ਆਪਣੀ ਥਾਂ 'ਤੇ ਬੈਠਣ ਦੀ ਅਪੀਲ ਵੀ ਕਰਦਾ ਰਿਹਾ। ਬੰਦੂਖਾਂ ਤੇ ਡਾਂਗਾਂ ਨਾਲ ਲੈਸ ਪੱਚੀ-ਤੀਹ ਪੁਲਸੀ ਬੁੱਚੜਾਂ ਨੇ ਵੀ ਸਾਡੇ ਕੱਠ ਤੋਂ ਪੰਦਰਾਂ-ਵੀਹ ਕਰਮਾਂ ਪਿੱਛੇ, ਖੜ੍ਹ ਕੇ ਪੁਜੀਸ਼ਨਾਂ ਲਈਆਂ। ਤਰਨਜੀਤ ਪੂਰੇ ਜਲੌਅ 'ਚ ਆਇਆ ਬੋਲ ਰਿਹਾ ਸੀ, ਉਹ ਬੋਲਦਾ-ਬੋਲਦਾ ਪਿਆਰੋ ਦੀ ਲਟਕੀ ਨਾਲ ਧੱਕੇਸ਼ਾਹੀ ਕਰਨ ਵਾਲੀ ਗੁੰਡਾ ਢਾਣੀ ਦੇ ਪੱਖ 'ਚ ਭੁਗਤੀ ਸਬੰਧਤ ਥਾਣੇ ਦੀ ਪੁਲੀਸ ਅਤੇ ਵੋਟਾਂ ਵਟੋਰੂ ਪਾਰਟੀਆਂ ਦੇ ਘਟੀਆ ਰੋਲ ਨੂੰ ਬੇਘੜਦ ਕਰਨ ਲੱਗਾ। ਲੋਕੀਂ, ਤਰਨਜੀਤ ਬੰਨੀਉਂ ਦੱਸੀ ਜਾ ਰਹੀ ਗੱਲ ਦੇ ਵਿਚਕਾਰ ਦੀ ਨਾਹਰੇ ਗੰਜਾਉਂਦੇ ਰਹੇ।

ਬਲਾਤਕਾਰੀ ਗੁੰਡਾ ਟੋਲਾ-ਮੁਰਦਾਬਾਦ
ਬਲਾਤਕਾਰੀ ਗੁੰਡੇ ਟੋਲੇ ਦੇ ਪੱਖੀ ਪੁਲਸੀਏ-ਮੁਰਦਾਬਾਦ
ਜਗੀਰੂ ਹੈਂਕੜ ਚੱਕ ਦਿਆਂਗੇ, ਧੌਣ 'ਤੇ ਗੋਡਾ ਰੱਖ ਦਿਆਂਗੇ।
ਲੋਕ ਏਕਤਾ-ਜਿੰਦਾਬਾਦ
ਬਲਾਤਕਾਰੀ ਗੁੰਡਿਆਂ ਨੂੰ.....ਫਾਹੇ ਲਾਉ......ਫਾਹੇ ਲਾਉ।

ਜਿਵੇਂ-ਜਿਵੇਂ ਤਰਨਜੀਤ ਬੋਲ ਰਿਹਾ ਸੀ। ਉਵੇਂ-ਉਵੇਂ ਨਾਹਰੇ ਗੜਗੂੰਜਾਂ ਪਾ ਰਹੇ ਸਨ। ਮਹੌਲ ਗਰਮ ਹੋ ਰਿਹਾ ਸੀ। ਗੁੱਸੇ ਅਤੇ ਰੋਹ ਨਾਲ ਆਪ ਤੋਂ ਬਾਹਰ ਹੋ ਰਹੇ ਲੋਕਾਂ ਨੂੰ ਇਲਾਕਾ ਕਮੇਟੀ ਨੇ ਦੋ-ਦੋ ਦੀਆਂ ਲਾਇਨਾਂ 'ਚ ਸੜਕੇ-ਸੜਕ ਮੰਡੀ ਵਿਚਲੇ ਡੀ. ਸੀ. ਦਫਤਰ ਬੰਨੀ ਤੋਰਿਆ।

ਨਾਹਰਿਆਂ ਨਾਲ ਧਰਤ ਹਿਲਾਉਂਦੇ ਮਜ਼ਾਹਰੇ ਨੂੰ ਰੋਕਣ ਦੇ ਇਰਾਦੇ ਨਾਲ ਪੁਲਸੀਆਂ ਦੀ ਧਾੜ ਬੰਦੂਖਾਂ ਤੇ ਡਾਂਗਾਂ ਤਾਣ ਸੜਕ ਦੇ ਵਿਚਾਲੇ ਖੜ੍ਹੀ। ਨਾਹਰੇ ਹੋਰ ਜੋਸ਼-ਖਰੋਸ਼ ਨਾਲ ਲੱਗਣ ਲੱਗੇ। ਮੇਰਾ, ਮਜ਼ਾਹਰੇ ਮੂਹਰੇ ਲੱਗੀ ਇਲਾਕਾ ਕਮੇਟੀ ਮੈਂਬਰਾਂ ਵਿਚਕਾਰ ਤੁਰਦੇ ਦਾ, ਸੜਕ ਵਿਚਾਲੇ ਖੜ੍ਹੀ ਪੁਲਿਸ ਨੂੰ ਵੇਖ ਲਹੂ ਖੌਲਣ ਲੱਗਿਆ। ਮੈਂ ਹਥਲਾ ਕਸੌਲਾ ਘੁਕਾਉਂਦਾ,

ਪਾਸਾ ਮੇਰੇ ਮੂੰਹ ਨੇੜੇ ਕਰਕੇ ਬੁੱਕਿਆ,

"ਭੈਣ ਦਿਆ.......ਹੁਣ ਕੱਢ ਸਾਹ!"

"ਨਕਸਲਵਾੜੀ......ਜ਼ਿੰਦਾਬਾਦ।"

ਮੇਰੇ ਅੱਧ-ਬੇਹੋਸ਼ੀ ਦੀ ਹਾਲਤ 'ਚ ਪਏ ਦੇ ਮੂੰਹੋਂ ਨਾਅਰਾ ਨਿੱਕਲਿਆ। ਦੰਦ ਕਿਰਚਦੇ ਥਾਣੇਦਾਰ ਦੇ ਹੱਥ ਵਿਚਲੀ ਬੰਦੂਖ ਦੀ ਤਿੱਖੀ ਸ਼ਗੀਨ ਦਾ ਹੇਠਲਾ ਸਿਰਾ ਮੇਰੇ ਹੇਠਲੇ ਬੁੱਲ੍ਹ ਨਾਲ ਟਕਰਾਇਆ। ਬੁੱਲ੍ਹ 'ਚੋਂ ਲਹੂ ਵਗਣ ਲੱਗਿਆ। ਘਬਰਾਇਆ ਤੇ ਡਰਿਆ ਥਾਣੇਦਾਰ ਹਥਲੀ ਬੰਦੂਖ ਸੰਤਰੀ ਨੂੰ ਫੜਾਉਂਦਾ ਕੋਲ ਖੜ੍ਹੇ ਸਿਪਾਹਟਿਆਂ 'ਤੇ ਵਰ੍ਹਿਆ,

"ਉਂ ਕੁੱਤਿਓ, ਖੜੇ ਵਿਟਰ-ਵਿਟਰ ਕੀ ਵੇਖਦੇਉਂ......ਏਸ ਭੈਣ.......ਨੂੰ ਸੰਭਾਲੋ।"

ਥਾਣੇਦਾਰ ਹਾਰੇ ਜੁਆਰੀਏ ਵਾਂਗ ਤੁਰਦਾ ਆਪਣੇ ਕੁਆਟਰ ਵੱਲ ਨੂੰ ਗਿਆ। ਸਿਪਾਟੇ ਮੈਨੂੰ ਸੰਭਾਲਣ ਲੱਗੇ। ਮੈਂ ਨਾਹਰੇ ਲਾਉਣੋਂ ਨਾ ਹਟਿਆ। ਏਨੇ ਨੂੰ ਬਾਪੂ, ਤਾਇਆ ਅਰਜਨ ਅਤੇ ਪੰਜ-ਸੱਤ ਹੋਰ ਬੰਦੇ ਮੈਨੂੰ ਛੁਡਵਾਉਣ ਆਏ। ਸਿਪਾਟਿਆਂ ਵਿੱਚੋਂ ਇੱਕ ਸਿਪਾਟਾ ਥਾਣੇਦਾਰ ਦੇ ਕੁਆਟਰ 'ਚ ਗਿਆ। ਉਸ ਨੇ ਕੁਆਟਰ 'ਚੋਂ ਆ ਕੇ ਬਾਪੂ ਹੋਰਾਂ ਨੂੰ ਕਿਹਾ,

"ਜਾਹ ਲੈ ਜੋ ਏਸ ਪਾਗਲ ਨੂੰ।"

ਬਾਪੂ ਹੋਰੀਂ ਮੈਨੂੰ ਆਪਣੇ ਨਾਲ ਲਿਆਉਣ ਲਈ ਜੋਰ ਲਾਉਣ। ਮੈਂ ਆਵਾਂ ਨਾ। ਸਾਡੇ 'ਚ ਪੰਜ-ਚਾਰ ਮਿੰਟ ਖਿੱਚੋਤਾਣ ਹੁੰਦੀ ਰਹੀ। ਫੇਰ ਮੈਂ ਤਾਏ ਅਰਜਨ ਦੇ ਵਾਰ-ਵਾਰ ਆਖਣ 'ਤੇ ਬਾਪੂ ਹੋਰਾਂ ਨਾਲ ਘਰ ਨੂੰ ਤੁਰਿਆ......।" ਡੂੰਗਰ ਪੁਲਸ ਨਾਲ ਹੋਈ ਝੜੱਪ ਬਾਰੇ ਦੱਸ ਕੇ ਕੁਝ ਮਿੰਟ ਲਈ ਚੁੱਪ ਹੋਇਆ। ਮੇਰੇ ਅਤੇ ਡੂੰਗਰ ਦਰਮਿਆਨ ਕੁਝ ਮਿੰਟ ਲਈ ਪੁਲਸ ਦੇ ਖਾਸੇ ਬਾਰੇ ਗੱਲ ਚੱਲੀ। ਫੇਰ ਉਹ ਦੱਸਣ ਲੱਗਾ।

"......ਮੇਰੇ ਪੁਲਸ ਚੌਕੀ ਵਿੱਚੋਂ ਛੁੱਟ ਕੇ ਆਉਣ ਪਿੱਛੋਂ ਗੰਗੇ ਪਾਪੀ ਵਰਗੇ ਤਾਂ ਮੈਨੂੰ ਮੇਰੀ ਪਿੱਠ ਪਿੱਛੇ ਕਮਲਾ ਆਖਣ ਲੱਗੇ। ਜੈਲ ਬਹੇੜ ਤੇ ਭੈੜੇ ਨੱਥ ਵਾਲੀ ਵੀ ਮੈਨੂੰ ਸਿੱਧਰਾ ਹੀ ਸਮਝਣ ਲੱਗੇ। ਬਾਪੂ ਤੇ ਤਾਏ ਅਰਜਨ ਹੋਰਾਂ ਨੇ ਮੇਰਾ ਨਾਂ ਹਿੰਦੀ ਧਰਿਆ। ਸਭਾ ਦੇ ਵਰਕਰ ਅਤੇ ਪਿੰਡ ਦੇ ਸਧਾਰਨ ਲੋਕ ਮੈਨੂੰ ਡੂੰਗਰ ਪ੍ਰਧਾਨ ਆਖਣ ਲੱਗੇ। ਪੁਲਸ ਦੀਆਂ ਸਿਰ 'ਚ ਵੱਜੀਆਂ ਡਾਂਗਾਂ ਦਾ ਮੇਰੀ ਨਿਗਾਅ 'ਤੇ ਬਹੁਤ ਭੈੜਾ ਅਸਰ ਪਿਆ। ਆਹ ਐਨਕ

ਇਲਾਕਾ ਕਮੇਟੀ ਮੈਂਬਰਾਂ ਤੋਂ ਕਈ ਕਦਮ ਅੱਗੇ ਪੁਲਸੀਆਂ ਵੱਲ ਨੂੰ ਗਿਆ। ਕਸੌਲਾ ਪੀਨ ਵਾਲੇ ਪਾਸਿਉਂ ਸੜਕ 'ਤੇ ਮਾਰਦਾ ਤਾਂ ਸੜਕ ਉਤਲੇ ਪੱਥਰਾਂ 'ਚੋਂ ਅੱਗ ਦੇ ਚੰਗਿਆੜੇ ਨਿਕਲਦੇ। ਮੈਨੂੰ ਇਉਂ ਕਰਦਾ ਵੇਖ ਮੁਜਾਹਰਾਕਾਰੀਆਂ ਦਾ ਜ਼ੋਸ ਉਬਾਲੇ ਖਾਣ ਲੱਗਿਆ। ਪੁਲਸੀਏ ਭੈ-ਭੀਤ ਹੋਏ। ਮੈਂ ਕਸੌਲਾ ਸੜਕ 'ਤੇ ਮਾਰਦਾ ਜਦ ਸੜਕ ਵਿਚਾਲੇ ਲਾਇਨ ਬਣਾ ਕੇ ਖੜੇ ਪੁਲਸੀਆਂ ਕੋਲ ਪਹੁੰਚਿਆ ਤਾਂ ਉਹਨ ਦੀ ਲਾਇਨ ਟੁੱਟੀ। ਮੈਂ ਪੁਲਸੀਆਂ ਦੇ ਰੋਕਦੇ-ਰੋਕਦੇ ਅਗਾਹਾਂ ਲੰਘਿਆ। ਮੇਰੇ ਮਗਰ ਲੋਕਾਂ ਦੀ ਛੱਬ ਦੀ ਛੱਬ ਅਗਾਹਾਂ ਲੰਘੀ।"
ਪੂਰੇ ਜੋਸ਼ ਭਰਪੂਰ ਰੌਂਅ 'ਚ ਆ ਕੇ ਬੋਲ ਰਿਹਾ ਡੂੰਗਰ ਥੋੜ੍ਹਾ ਮੁਸਕਰਾਕੇ ਦੱਸਣ ਲੱਗਾ,

"ਬਾਦ 'ਚ ਪ੍ਰਕਾਸ਼! ਬਿੱਲੀਆਂ ਅੱਖਾਂ ਵਾਲੇ ਟੇਟੂਏ ਨੇ ਮੈਨੂੰ ਪੰਪ ਮਾਰਦਿਆਂ ਆਖਣਾ ਚਾਲੂ ਕੀਤਾ, ਵਈ ਲਲ੍ਹਕਰਾ ਤਰਨੇ ਦਾ......ਕਸੌਲਾ ਡੂੰਗਰ ਦਾ......ਪਾਉਣ ਪਦੀੜਾਂ ਪੁਲਸ ਦੀਆਂ......।"

ਮੈਂ ਡੂੰਗਰ ਦੀ ਚਲਦੀ ਗੱਲ ਦੇ ਵਿਚਕਾਰ ਦੀ ਬੋਲਦਿਆਂ ਪੁੱਛਿਆ,

"ਤੇ ਸੱਚ ਫੇਰ ਡੂੰਗਰ ਸਿਆਂ! ਪਿਆਰੋ ਦੀ ਲਟਕੀ ਨਾਲ ਧੱਕੇਸ਼ਾਹੀ ਕਰਨ ਵਾਲੀ ਗੁੰਡਾ ਢਾਣੀ ਦਾ ਕੀ ਬਣਿਆ ?"

ਡੂੰਗਰ ਆਪਣੀ ਚੱਲਦੀ ਗੱਲ ਵਿਚਾਲੇ ਛੱਡ ਕੇ ਮੇਰੇ ਵੱਲੋਂ ਪੁੱਛੇ ਗਏ ਸਵਾਲ ਦੇ ਜਵਾਬ 'ਚ ਬੋਲਿਆ,

"......ਤੇ ਪ੍ਰਕਾਸ਼! ਸਾਡੇ ਉਸ ਦਿਨ ਪੁਲਸ਼ੀਆਂ ਦੀਆਂ ਰੋਕਾਂ ਤੋੜਕੇ ਦਿੱਤੇ ਜਬਰਦਸਤ ਖਾੜਕੂ ਧਰਨੇ ਨੇ ਜਿਲ੍ਹਾਂ ਪ੍ਰਸਾਸ਼ਨ ਦੇ ਥੰਮ ਹਿਲਾਏ। ਡੀ. ਸੀ. ਨੇ ਤਫ਼ਤੀਸ਼ ਕਰਨ ਲਈ ਐਸ. ਐਸ. ਪੀ. ਦੀ ਇਨਕੁਆਰੀ ਲਾਈ। ਐਸ. ਐਸ. ਪੀ. ਇਨਕੁਆਰੀ ਕਰਨ ਖਾਤਰ ਬੂੜੇ ਕੇ ਪਹੁੰਚਿਆ। ਅਸੀਂ ਸਭਾ ਵਾਲੇ ਤੇ ਪਿੰਡ ਦੇ ਹੋਰ ਸੈਂਕੜੇ ਲੋਕ ਇਨਕੁਆਰੀ ਵਾਲੀ ਥਾਂ 'ਤੇ ਪਹੁੰਚੇ। ਪਿਆਰੋ ਦੀ ਲੜਕੀ ਨੇ ਤੇ ਪਿਆਰੋ ਹੋਰਾਂ ਨੇ ਵਗੈਰ ਕਿਸੇ ਵੀ ਡ਼ਰ ਅਤੇ ਡਰ-ਡੁੱਕਰ ਦੇ ਸਹੀ-ਸਹੀ ਗੱਲ ਐਸ. ਐਸ. ਪੀ. ਨੂੰ ਦੱਸੀ। ਕੱਠੇ ਹੋਏ ਲੋਕਾਂ ਨੇ ਪਿਆਰੋ ਅਤੇ ਉਸ ਦੀ ਲਟਕੀ ਦੇ ਬਿਆਨਾਂ ਤੇ ਸਹੀ ਪਾਈ। ਜੈਲਦਾਰਾਂ ਦੇ ਛੋਕਰੇ ਦੀ ਗੁੰਡਾ-ਢਾਣੀ ਦੇ ਪੱਖੀ ਜੋ ਕੱਠ 'ਚ ਬੈਠੇ ਵੀ ਸਨ, ਬੋਲਣ ਦੀ ਜੁਰਅੱਤ ਨਾ ਕਰ ਸਕੇ। ਫੇਰ ਪ੍ਰਕਾਸ਼! ਤਿੰਨੇ ਬਲਾਤਕਾਰੀ ਕੁੱਤਿਆਂ-ਕਮੀਨਿਆਂ 'ਤੇ ਬਲਾਤਕਾਰ ਦਾ ਮੁਕੱਦਮਾ ਦਰਜ ਹੋਇਆ। ਮੁਕੱਦਮਾ ਅੰਦਾਜ਼ਨ

ਦੋ ਵਰ੍ਹੇ ਜਿਲ੍ਹਾ ਸੈਸ਼ਨ ਜੱਜ ਦੀ ਅਦਾਲਤ 'ਚ ਚੱਲਿਆ। ਜਿਲ੍ਹਾ ਸੈਸ਼ਨ ਜੱਜ ਨੇ ਤਿੰਨੇ ਕੁੱਤਿਆਂ-ਕਮੀਨਿਆਂ ਨੂੰ ਪੰਜ-ਪੰਜ ਵਰ੍ਹਿਆਂ ਦੀ ਕੈਦ ਤੇ ਦਸ-ਦਸ ਹਜ਼ਾਰ ਰੁਪਏ ਜੁਰਮਾਨੇ ਦੀ ਸਜਾ ਸੁਣਾਈ। ਬਾਦ 'ਚ ਤਿੰਨੇ ਗੁੰਡਿਆਂ ਦੇ ਘਰ ਦਿਆਂ ਬੰਨੀਉਂ ਹਾਈ ਕੋਰਟ 'ਚ ਮੁਕੱਦਮਾ ਕੀਤਾ ਗਿਆ। ਮੁਕੱਦਮਾ ਹਾਲੇ ਵੀ ਹਾਈ-ਕੋਰਟ 'ਚ ਲਮਕ ਰਿਹੈ"

ਆਪਣੀ ਹੱਡ-ਬੀਤੀ ਸੁਣਾ ਰਹੇ ਡੂੰਗਰ ਦੇ ਗੋਰੀ ਤੇ ਸੁੰਗੜੀ ਚਮੜੀ ਵਾਲੇ ਹੱਡਲ ਮੂੰਹ ਉੱਤੇ ਅਤੇ ਮੋਟੇ, ਨਿੱਕੇ ਤੇ ਧੁੰਦਲੇ ਸ਼ੀਸਿਆਂ ਹੇਠਲੀਆਂ ਅੱਖਾਂ 'ਚ ਦੁੱਖ ਝਲਕਿਆ। ਉਹ ਦੁੱਖ ਭਰੇ ਰੌਂਅ ਨਾਲ ਬੋਲਦਾ ਦੱਸਣ ਲੱਗਿਆ।

"ਪ੍ਰਕਾਸ਼! ਵਿਚਾਰੇ ਤਾਏ ਅਰਜਨ ਦੀ ਤਮੰਨਾ ਵਿੱਚੇ ਰਹਿ ਗਈ। ਉਸ ਦੀ ਤਮੰਨਾ ਬਲਾਤਕਾਰੀ ਕੁੱਤਿਆਂ ਨੂੰ ਜੇਲ੍ਹ 'ਚ ਸੜਦੇ ਵੇਖਣ ਦੀ ਸੀ। ਪਰ ਤਾਇਆ ਅਰਜਨ ਪਹਿਲਾਂ ਹੀ ਗੁਜਰ ਗਿਆ। ਮੁਕੱਦਮਾ ਹਾਲੇ ਵੀ ਹਾਈ ਕੋਰਟ 'ਚ ਚੱਲ ਰਹਿਐ......."

ਡੂੰਗਰ ਗੱਲ ਕਰੀ ਜਾ ਰਿਹਾ ਸੀ ਕਿ ਇੰਨੇ ਨੂੰ ਸੁੱਕੇ ਸੂਏ ਬੰਨੀਉਂ ਆਉਂਦੀ ਪਹੀ-ਪਹੀ ਤੁਰੇ ਆ ਰਹੇ ਜੈਲ, ਘੋਟਾ, ਡੂੰਗਰ ਦਾ ਵੱਡਾ ਮੁੰਡਾ ਘੋਲਾ ਆਉਂਦੇ ਦਿਸੇ। ਉਹਨਾਂ ਤਿੰਨਾਂ ਨੇ, ਆਪੋ-ਆਪਣੇ ਮੋਢਿਆਂ 'ਤੇ ਕਪਾਹ-ਨਰਮਾ ਗੁੱਡਣ ਵਾਲੀਆਂ ਕਸੌਲੀਆਂ ਚੁੱਕੀਆਂ ਹੋਈਆਂ ਹਨ। ਜੈਲ ਨੇ ਸਿਰ 'ਤੇ ਸਰੋਂ ਫੁੱਲੇ ਰੰਗ ਦੀ ਪੱਗ, ਕੰਨ ਉਤਦੀ ਹੱਥ-ਲੰਮਾ ਲੜ ਛੱਡ ਕੇ ਅਤੇ ਮੱਥੇ ਉੱਤੋਂ ਥੋੜੀ ਟੇਢੀ ਕਰਕੇ ਬੰਨ੍ਹੀਂ ਹੋਈ ਸੀ। ਉਹ ਦੀ ਕਾਲੇ ਵਾਲਾਂ ਅਤੇ ਚਿੱਟੇ ਵਾਲਾਂ ਵਾਲੀ ਦਾੜ੍ਹੀ ਦੇ ਖੂਬ ਖਤ ਕੱਢੇ ਹੋਏ ਹਨ। ਮੁੱਛਾਂ ਵਟਾ ਦੇ ਕੇ ਥੋੜ੍ਹੀਆਂ ਖੜ੍ਹੀਆਂ ਕੀਤੀਆਂ ਹੋਈਆਂ ਹਨ। ਗਲ ਘੁੱਗੀ-ਰੰਗੀ ਪਾਪਲੀਨ ਦਾ ਕਲੀਆਂ ਵਾਲਾ ਕੁੜਤਾ ਪਾਇਆ ਹੋਇਆ ਹੈ। ਤੇੜ ਕੁੜਤੇ ਨਾਲ ਦਾ ਚਾਦਰਾ ਲੜ ਛੱਡ ਕੇ ਬੰਨ੍ਹਿਆ ਹੋਇਆ ਹੈ।

ਜੈਲ ਤਾਂ ਸਾਡੇ ਕੋਲ ਰਤਾ ਰੁਕ ਕੇ ਤੇ ਮੇਰੇ ਨਾਲ ਹੱਥ ਮਿਲਾ ਕੇ ਸਿੱਧਾ ਨਰਮੇ ਦੇ ਖੇਤ ਵੱਲ ਨੂੰ ਤੁਰਿਆ। ਘੋਟਾ ਤੇ ਘੋਲਾ ਸਾਡੇ ਕੋਲ ਖੜ੍ਹਕੇ ਨਿੱਕੀਆਂ-ਨਿੱਕੀਆਂ ਗੱਲਾਂ ਕਰਨ ਲੱਗੇ। ਉਸ ਕੁਝ ਮਿੰਟ ਸਾਡੇ ਨਾਲ ਗੱਲਾਂ ਕਰਨ ਬਾਅਦ ਨਰਮਾ ਗੁੱਡ ਰਹੇ ਜੈਲ ਵੱਲ ਨੂੰ ਤੁਰੇ। ਡੂੰਗਰ ਨੇ ਆਪਣੀ ਹੱਡ-ਬੀਤੀ ਦੀ ਟੁੱਟੀ ਲੜੀ ਫੇਰ ਜੋੜੀ।

"......ਤਾਏ ਅਰਜਨ ਦੇ ਚਲਾਣਾ ਕਰਨ ਤੋਂ ਕੁਝ ਦਿਨ ਮਗਰੋਂ ਪ੍ਰਕਾਸ਼

ਕਾਂਗਰਸ ਗੌਰਮਿੰਟ ਨੇ ਅਮਰਜੰਸੀ ਲਾ ਦਿੱਤੀ। ਵਜ਼ੀਰੇ ਜੋਗਾਪੁਰ ਦੀ ਪਾਰਟੀ ਨੇ ਗੱਜ-ਵੱਜ ਕੇ ਅਮਰਜੰਸੀ ਦੀ ਵਕਾਲਤ ਕੀਤੀ। ਪੁਲਸੀ ਧਾੜਾਂ ਪਿੰਡਾਂ 'ਚ ਸਾਡੀ ਸਭਾ ਦੇ ਸਾਥੀਆਂ ਨੂੰ ਫੜਨ ਲਈ ਹੇਲ੍ਹੀਆਂ ਦੇਣ ਲੱਗੀਆਂ। ਕਿੰਨੇ ਹੀ ਸਾਥੀ ਫੜ ਕੇ ਜੇਲ੍ਹਾਂ 'ਚ ਡੱਕੇ। ਮੈਂ ਵੀ ਫੜਿਆ ਗਿਆ। ਮੈਨੂੰ ਬਠਿੰਡਾ ਸੈਂਟਰ ਜੇਲ੍ਹ 'ਚ ਬੰਦ ਕੀਤਾ ਗਿਆ। ਉੱਥੇ ਹੋਰ ਕਿੰਨੇ ਹੀ ਸਾਥੀ ਸਨ। ਜੇਲ੍ਹ 'ਚ ਰੋਟੀ-ਟੁੱਕ ਦਾ ਇੰਤਜ਼ਾਮ ਠੀਕ ਨਹੀਂ ਸੀ। ਘਟੀਆ ਤੋਂ ਘਟੀਆ ਦਾਲਾਂ ਕੈਦੀਆਂ ਨੂੰ ਦਿੱਤੀਆਂ ਜਾਂਦੀਆਂ ਸਨ। ਨਕੰਮੀ ਤੋਂ ਨਕੰਮੀ ਕਣਕ ਦੇ ਆਟੇ ਦੀਆਂ ਰੋਟੀਆਂ ਖਾਣ ਨੂੰ ਦਿੱਤੀਆਂ ਜਾਂਦੀਆਂ ਸਨ। ਅਸੀਂ ਜੇਲ੍ਹ ਅੰਦਰਲੇ ਸਭਾ ਵਾਲਿਆਂ ਨੇ ਜੇਲ ਦੇ ਘਟੀਆ ਇੰਤਜ਼ਾਮ ਵਿਰੁੱਧ ਦੂਸਰੇ ਕੈਦੀਆਂ ਨੂੰ ਨਾਲ ਲੈ ਕੇ ਘੋਲ ਸ਼ੁਰੂ ਕੀਤਾ। ਸਾਡੀ ਦੋ ਦਿਨਾਂ ਦੀ ਭੁੱਖ ਹੜਤਾਲ ਸਦਕਾ ਰੋਟੀ ਦੇ ਇੰਤਜ਼ਾਮ 'ਚ ਤਾਂ ਸੁਧਾਰ ਆ ਗਿਆ ਪਰ ਬਾਅਦ 'ਚ ਸਭਾ ਵਾਲਿਆਂ ਨੂੰ ਅੱਡੋ-ਅੱਡ ਜੇਲਾਂ 'ਚ ਭੇਜਿਆ ਗਿਆ। ਮੈਂ ਅਤੇ ਦੋ ਹੋਰ ਸਾਥੀ ਹੀ ਬਠਿੰਡਾ ਜੇਲ੍ਹ 'ਚ ਰੱਖੇ ਗਏ। ਸਾਨੂੰ ਚੱਕੀਆਂ ਬੰਦ ਕੀਤਾ ਗਿਆ। ਅਸੀਂ ਚੱਕੀਆਂ ਵਿੱਚੋਂ ਬਾਹਰ ਆਉਣ ਦੇ ਮੁੱਦੇ ਨੂੰ ਲੈ ਕੇ, ਚੱਕੀਆਂ ਵਿੱਚ ਹੀ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ। ਸਾਡੀ ਭੁੱਖ-ਹੜਤਾਲ ਕਾਮਯਾਬ ਹੋਈ। ਸਾਨੂੰ ਚੱਕੀਆਂ ਵਿੱਚੋਂ ਬਾਹਰ ਕੱਢ ਕੇ ਬੈਰਕ 'ਚ ਲਿਆਂਦਾ ਗਿਆ......"
ਡੂੰਗਰ ਹੱਡ-ਬੀਤੀ ਸੁਣਾਉਂਦਾ-ਸੁਣਾਉਂਦਾ ਨਰਮਾ ਗੁੱਡ ਰਹੇ ਘੋਟੇ ਹੋਰਾਂ ਵੱਲ ਸਭਾਵਿਕ ਝਾਕਣ ਲੱਗਿਆ। ਉਹ ਉਹਨਾਂ ਵੱਲੋਂ ਮੁੜ ਨਜ਼ਰ ਹਟਾ ਕੇ ਮੇਰੇ ਵੱਲ ਸੁਭਾਵਿਕ ਤੱਕਦਾ ਦੱਸਣ ਲੱਗਾ,

"ਬੁੱਚੜਾਂ ਨੇ ਮੈਨੂੰ ਜੇਲ ਵਿੱਚੋਂ ਉਦੋਂ ਰਿਹਾਅ ਕੀਤਾ ਜਦੋਂ ਅੱਗ-ਲੱਗਣੀ ਅਮਰਜੰਸੀ ਟੁੱਟੀ। ਬਾਪੂ ਦੀ ਵਿਗੜੀ ਹਾਲਤ ਨੂੰ ਵੇਖ ਬੇ-ਹੱਦ ਮਨ ਭੈੜਾ ਹੋਇਆ। ਮੰਜੇ 'ਤੇ ਪਏ-ਪਏ ਬਾਪੂ ਨੇ ਮੈਨੂੰ ਕਿਹਾ।

"ਡੂੰਗਰ ਸਿਆਂ ਸ਼ੇਰਾ! ਵੇਖ ਤੂੰ ਮੈਨੂੰ ਵੇਖ ਕੇ ਮਨ ਨਾ ਡੁਲ੍ਹਾ। ਵਾਖਰੂ ਜੋ ਭਾਂਡਾ ਸਾਜਦੈ......ਉਹਨੂੰ ਤੋੜਦਾ ਵੀ ਐ......ਜੈਲ ਦੇ ਲੱਛਣਾਂ ਦਾ ਤੈਨੂੰ ਪਤੈ......ਕੈਲ ਤੇ ਤੇਰੀ ਮਾਂ ਰੱਬ ਦੀਆਂ ਦਿੱਤੀਆਂ ਖਾਣ ਵਾਲੇ ਐ......ਬਸ ਘਰ ਹੁਣ ਤੇਰੇ ਸਿਰ 'ਤੇ ਐ......ਤੇਰੇ ਆਹਰ ਸਦਕਾ ਬੀਬੋ ਚਾਰ ਅੱਖਰਾਂ ਦੀ ਸੂਹੀਂ ਹੋ ਕੇ ਨੌਕਰੀ 'ਤੇ ਲੱਗ ਗੀ......ਤੇ ਸ਼ੇਰ ਬੱਗਿਆ! ਹੁਣ ਉਹਦੀ ਸ਼ਾਦੀ ਦਾ ਵੀ ਤੈਨੂੰ ਫਿਕਰ ਐ.....ਜੇ ਮੇਰੇ ਬੈਠੇ-ਬੈਠੇ ਬੀਬੋ ਆਵਦੇ ਘਰ ਵਗਜੇ

ਤਾਂ ਮੇਰੀ ਜਾਨ ਸੌਖੀ ਨਿੱਕਲਜੇ।"

ਮੈਂ ਬਾਪੂ ਦੀ ਗੱਲ ਸੁਣ ਕੇ, ਉਸ ਨੂੰ ਉਸ ਦੇ ਬੈਠੇ-ਬੈਠੇ ਬੀਬੋ ਦਾ ਵਿਆਹ ਕਰਨ ਦਾ ਵਿਸ਼ਵਾਸ ਦਵਾਇਆ। ਏਸ ਗੱਲ ਤੋਂ ਅਗਲੇ ਦਿਨ ਹੀ, ਮੈਂ ਤੇਰੇ ਕੋਲ ਪਿੰਡ ਪਹੁੰਚਿਆ। ਤੇਰੇ ਨਾਲ ਬੀਬੋ ਖਾਤਰ ਯੋਗ ਵਰ ਲੱਭਣ ਦੀ ਗੱਲ ਸਾਂਝੀ ਕੀਤੀ। ਤੂੰ ਆਪਣੇ ਪਿੰਡ ਵਾਲੇ ਭੰਤ ਨੂੰ ਬੀਬੋ ਦਾ ਰਿਸ਼ਤਾ ਕਰਵਾਇਆ। ਬਾਪੂ, ਭੰਤ ਨੂੰ ਜ਼ਮੀਨ ਦੇ ਆਉਂਦੇ ਦਸ ਕਿੱਲਿਆਂ ਕਰਕੇ......ਭੰਤ ਦੇ ਮਿਲਾਪੜੇ ਸੁਭਾਅ ਕਰਕੇ......ਅਤੇ ਉਸ ਦੇ ਅਗਾਹਾਂ-ਵਧੂ ਖਿਆਲਾਂ ਕਰਕੇ ਤਾਂ ਬੇ-ਹੱਦ ਖੁਸ਼ ਹੋਇਆ। ਪਰ ਬੀਬੋ ਦੇ ਵਿਆਹ 'ਚ ਦਾਜ-ਦਹੇਜ ਦੀ ਰਸਮ ਨਾ ਹੋਣ ਕਰਕੇ ਕੁਛ ਨਾ ਕੁਛ ਢਿੱਡੋਂ ਔਖਾ ਹੋਇਆ। ਤੈਨੂੰ ਪਤੈ ? ਆਪਾਂ ਵਿਆਹ 'ਚ ਬੀਬੋ ਤੇ ਭੰਤ ਨੂੰ ਕ੍ਰਾਂਤੀਕਾਰੀ ਲਿਖਾਰੀਆਂ ਦੀਆਂ ਪੋਥੀਆਂ ਦੇਣ ਤੋਂ ਇਲਾਵਾ ਹੋਰ ਕੱਖ ਨਹੀਂ ਦਿੱਤਾ ਸੀ।

ਬੀਬੋ ਨੂੰ ਦਾਜ-ਦਹੇਜ ਨਾ ਦੇਣ 'ਤੇ ਤੇਜੋ ਵੀ ਬਾਗੋ-ਬਾਗ ਹੋਈ। ਭੰਤ ਦੇ ਭਰਾ-ਭਰਜਾਈਆਂ, ਨਣਦਾਂ, ਸੱਸ-ਸੌਹਰਾ, ਬੀਬੋ ਦੇ ਦਾਜ-ਦਹੇਜ ਨਾ ਲਿਆਉਣ ਕਰਕੇ ਖੂਬ ਕੱਪੜਿਆਂ ਤੋਂ ਬਾਹਰ ਹੋਏ। ਅੱਜ ਭਾਵੇਂ ਬੀਬੋ ਤੇ ਭੰਤ ਦੇ ਚੰਗੇ ਕੰਮਾਂ-ਕਾਰਾਂ ਕਰਕੇ ਸਾਰੇ ਉਹਨਾਂ ਦੇ ਪੈਰਾਂ ਹੇਠ ਹੱਥ ਦਿੰਦੇ ਨਹੀਂ ਥੱਕਦੇ......।" ਕਹਾਣੀ ਸੁਣਾਉਂਦੇ-ਸੁਣਾਉਂਦੇ ਡੂੰਗਰ ਦੀ ਮੋਟੇ ਤੇ ਨਿੱਕੇ ਸ਼ੀਸ਼ਿਆਂ ਵਾਲੀ ਐਨਕ ਹੇਠਲੀਆਂ ਅੱਖਾਂ 'ਚ ਦੁੱਖ ਦਾ ਪ੍ਰਛਾਵਾਂ ਝਲਕਣ ਲੱਗਿਆ। ਉਹ ਕਹਾਣੀ ਸੁਣਾਉਂਦਾ-ਸੁਣਾਉਂਦਾ ਪੀੜ-ਵਿੰਨ੍ਹੀਂ ਆਵਾਜ਼ 'ਚ ਬੋਲਣ ਲੱਗਿਆ,

"......ਤੇ ਭਰਾਵਾ ਪ੍ਰਕਾਸ਼! ਬੀਬੋ ਦੇ ਵਿਆਹ ਤੋਂ ਢਾਈ-ਪੌਣੇ ਤਿੰਨ ਮਹੀਨੇ ਮਗਰੋਂ ਬਾਪੂ ਚਲਾਣਾ ਕਰ ਗਿਆ। ਬਾਪੂ ਤੇ ਤਾਏ ਅਰਜਨ ਹੋਰਾਂ ਦੇ ਗੁਜਰਨ ਪਿੱਛੋਂ ਬਸ ਮਾੜੇ ਤੋਂ ਮਾੜੇ ਦਿਨ ਆਉਣ ਲੱਗੇ। ਭੈੜੇ ਨੱਬ ਵਾਲੀ ਤੇਜੋ ਤੇ ਜੈਲ ਬਹੇੜ ਨੇ ਘਰ 'ਚ ਆਵਦੀ ਚੌਧਰ ਚਲਾਉਣੀ ਸ਼ੁਰੂ ਕਰ ਦਿੱਤੀ। ਉਹ ਕੁੜੀਆਂ ਸੀਤੋ, ਪੀਤੋ ਤੇ ਬੀਬੋ ਹੋਰਾਂ ਨਾਲੋਂ ਵਰਤ-ਵਰਤਾਵਾ ਘਟਾਉਣ ਲੱਗੇ। ਬੇਬੇ ਨੂੰ ਮਾੜੀ-ਮਾੜੀ ਗੱਲ ਪਿੱਛੇ ਜੁਆਕਾਂ ਵਾਂਗੂੰ ਝਿੜਕਣ ਲੱਗੇ। ਮੈਨੂੰ ਬੇਇੱਜ਼ਤ ਕਰਨ ਲੱਗੇ। ਉਹਨਾਂ ਦੇ ਐਸੇ ਵਰਤ-ਵਰਤਾਉ ਕ ਕੇ ਮੈਨੂੰ ਸਣੇ-ਕੱਪੜੀਂ ਅੱਗ ਲਗਦੀ। ਮੇਰੇ ਤੇ ਉਹਨਾਂ ਵਿਚਕਾਰ ਟੱਕਰ ਅਕ ਤ ਹੁੰਦੀ ਹੀ ਰਹਿੰਦੀ। ਮੈਨੂੰ ਤੇਜੋ ਦੇ ਮੋਟੇ 'ਤੇ ਚੌੜੇ ਨੱਕ ਵਿਚਲਾ ਕੋਕਾ ਬੇ ! ਬੁਰਾ

ਲੱਗਣ ਲੱਗਾ। ਮੈਂ ਉਸ ਨੂੰ ਭੈੜੇ ਕੋਕੇ ਵਾਲੀ ਕਹਿਣ ਲੱਗਾ। ਭੈੜੇ ਕੋਕੇ ਵਾਲੀ ਤੇਜੋ ਰੋਣ ਦਾ ਪਖੰਡ ਕਰਦੀ। ਕੁੜੀਆਂ-ਮੁੰਡਿਆਂ ਨੂੰ ਮੇਰੇ ਤੇ ਬੇਬੇ ਵਿਰੁੱਧ ਕਰਨ ਲਈ ਆਖਦੀ,

"ਏਹਨਾਂ ਦੋਵਾਂ ਮਾਂ-ਪੁੱਤ ਨੇ ਮੈਨੂੰ ਸਾਰੀ ਉਮਰ ਬਥੇਰਾ ਸੂਲੀ 'ਤੇ ਚਾੜ੍ਹ ਕੇ ਰੱਖਿਐ.....ਮੇਰੀ ਥਾਂ ਕੋਈ ਹੋਰ ਤੀਵੀਂ ਹੁੰਦੀ......ਉਹ ਕਦੋਂ ਦੀ ਖੂਹ-ਖਾਤਾ ਗੰਦਾ ਕਰ ਜਾਂਦੀ......ਮੈਂ ਹੀ ਸੀ, ਜੀਹਨੇਂ ਥੋਡੀ ਖਾਤਰ ਏਹਨਾਂ ਕਸਾਈਆਂ ਦੀਆਂ ਮਾਰਾਂ ਝੱਲੀਆਂ......ਥੋਡਾ ਚਾਚਾ ਜੈਲ ਜੇ ਮੇਰੇ ਤੇ ਥੋਡੇ ਸਿਰ 'ਤੇ ਹੱਥ ਨਾ ਰੱਖਦਾ ਤਾਂ ਪਤਾ ਨੀ ਆਪਣੇ ਨਾਲ ਕੀ-ਕੀ ਬੀਤਦੀ।"

ਜੁਆਕ ਵੀ ਭੈੜੇ ਕੋਕੇ ਵਾਲੀ ਦੇ ਮਗਰ ਲੱਗ ਕੇ ਮੇਰੇ ਨਾਲੋਂ ਜੈਲ ਦਾ ਬਹੁਤਾ ਆਖਾ ਮੰਨਦੇ। ਸੱਚ ਪੁੱਛਦੈਂ ਪ੍ਰਕਾਸ਼! ਮੇਰੀ ਤੇ ਬੇਬੇ ਦੀ ਘਰ 'ਚ ਕੁੱਤੇ ਜਿੰਨੀ ਵੀ ਕਦਰ ਨਾ ਰਹੀ। ਮੈਂ ਇੱਕ ਤਾਂ ਭੈੜੇ ਕੋਕੇ ਵਾਲੀ ਤੇ ਜੈਲ ਬਹੇੜ ਕੋਲੋਂ ਜਲੀਲ ਹੋਣ ਲੱਗਿਆ ਸਾਂ......ਦੂਜਾ ਬਿੱਲੀਆਂ ਅੱਖਾਂ ਵਾਲੇ ਦੇ ਪੈਰੋਂ, ਪਾਰਟੀ ਦੇ ਇਲਾਕੇ ਅੰਦਰਲੇ ਕੰਮ 'ਤੇ ਪਈ ਸੱਟ ਮੈਨੂੰ ਪ੍ਰੇਸ਼ਾਨ ਕਰਨ ਲੱਗੀ......।" ਡੂੰਗਰ ਬੋਲਦਾ-ਬੋਲਦਾ, ਨਫਰਤ ਤੇ ਗੁੱਸੇ ਭਰੇ ਰੌਂ 'ਚ ਗੱਲ ਕਰਨ ਲੱਗਾ,

"......ਭੈੜੇ ਬੂਥੜ ਵਾਲੇ ਜਗੀਰਦਾਰ ਦੀ ਕਰਤੂਤ ਦਾ ਪਾਰਟੀ ਨੂੰ ਉੱਕਾ ਭੇਤ ਨੀ ਸੀ। ਉਹ ਬਿੱਲੀਆਂ ਅੱਖਾਂ ਵਾਲਾ ਜਗੀਦਾਰ ਪੜ੍ਹਿਆ-ਲਿਖਿਆ ਹੋਣ ਕਰਕੇ ਜਾਬਾਂ ਦਾ ਭੇੜ ਕਰਨ ਨੂੰ ਪੂਰਾ ਤੇਜ ਸੀ। ਉਹਦੀਆਂ ਚੱਕਵੀਆਂ ਗੱਲਾਂ ਤੋਂ ਪ੍ਰਭਾਵਿਤ ਹੋ ਕੇ, ਪਾਰਟੀ ਨੇ ਉਹਦੀ ਡਿਊਟੀ ਸਾਡੇ ਵਾਲੇ ਇਲਾਕੇ 'ਚ ਲਾਈ ਹੋਈ ਸੀ। ਉਹਦੇ ਦਲੀਲੋਂ ਸੱਖਣੇ ਤੇ ਨਿਰੇ ਹੁਕਮ ਚਾੜ੍ਹਨ ਵਾਲੇ ਵਤੀਰੇ ਨੇ ਤਰਨਜੀਤ ਤੇ ਹੋਰ ਕਈ ਕਾਮਰੇਡ ਫੋੜੇ ਵਾਂਗੂੰ ਉਭਾਏ। ਤਰਨਜੀਤ ਨਰਮ ਸੁਭਾਅ ਦਾ ਹੋਣ ਕਰਕੇ, ਉਹਦੇ ਧੱਕੜ ਰਵੱਈਏ ਵਿਰੁੱਧ ਉਸ ਨੂੰ ਮਿਲਣ-ਜੁਲਣ ਤੋਂ ਟਾਲ੍ਹਾ ਵੱਟਣ ਲੱਗਿਆ। ਮਾਸਟਰੀ ਛੱਡ ਕੇ ਅੰਡਰ-ਗਰਾਊਂਡ ਹੋਣ ਕਾਰਨ ਤਰਨਜੀਤ ਆਪਣੇ ਘਰ ਤਾਂ ਨਾ ਜਾਂਦਾ। ਪਰ ਬਿੱਲੀਆਂ ਅੱਖਾਂ ਵਾਲੇ ਜਗੀਰਦਾਰ ਤੋਂ ਟਾਲ੍ਹਾ ਵੱਟ ਕੇ, ਉਸ ਨੇ ਆਪਣੇ ਨਿੱਜੀ ਦੋਸਤਾਂ ਦੇ ਘਰਾਂ 'ਚ ਆਪਣਾ ਬਹੁਤ ਟੈਮ ਟਪਾਉਣ ਸ਼ੁਰੂ ਕੀਤਾ। ਉਹ ਬਿੱਲੀਆਂ ਅੱਖਾਂ ਵਾਲੇ ਨੂੰ ਬਸ ਮੀਟਿੰਗ ਦੇ ਟੈਮ ਹੀ ਮਿਲਦਾ। ਜਦ ਤਰਨਜੀਤ ਬਿੱਲੀਆਂ ਅੱਖਾਂ ਵਾਲੇ ਕੋਲ ਹੁੰਦਾ ਤਾਂ ਉਸ ਦਾ ਮਨ ਭੱਜੂ-ਭੱਜੂ

ਕਰਦਾ। ਤਰਨਜੀਤ ਨੇ ਉਦੋਂ ਤੋਂ ਤਾਂ ਉਸ ਨੂੰ ਮਿਲਣਾ-ਜੁਲਣਾ ਉੱਕਾ ਬੰਦ ਕਰ ਦਿੱਤਾ ਜਦੋਂ ਚਾਨਣ ਨੇ ਤਰਨਜੀਤ ਕੋਲੋਂ ਬਿੱਲੀਆਂ ਅੱਖਾਂ ਵਾਲੇ ਬੰਨੀਉਂ ਘੜੀ ਸਾਜਿਸ਼ ਦਾ ਪਰਦਾਫਾਸ਼ ਕੀਤਾ।"

ਮੈਂ ਡੂੰਗਰ ਵੱਲੋਂ ਕਰੀ ਜਾ ਰਹੀ ਗੱਲ ਦੇ ਵਿਚਦੀ ਬੋਲਦਿਆਂ ਪੁੱਛਿਆ,

"ਉਹਨੇ ਕੀ ਸਾਜਿਸ਼ ਘੜੀ ਸੀ ਡੂੰਗਰ ਸਿਆਂ ?"

"ਦਸਦੈ ਉਸ ਲੁੱਚੜ ਜਗੀਰਦਾਰ ਦੀ ਕਰਤੂਤ......" ਡੂੰਗਰ ਨੇ ਆਪਣੇ ਵੱਲੋਂ ਕੀਤੀ ਜਾ ਰਹੀ ਗੱਲ ਦਾ ਰੁਖ ਮੇਰੇ ਵਲੋਂ ਪੁੱਛੇ ਸਵਾਲ ਦੇ ਜਵਾਬ ਵੱਲ ਮੋੜਦਿਆਂ ਬੋਲਣਾ ਸ਼ੁਰੂ ਕੀਤਾ, "......ਅਮਰਜੰਸੀ ਮੌਕੇ ਚਾਨਣ ਪਾਰਟੀ ਦਾ ਹੁਕਮ ਮੰਨ ਕੇ ਅੰਡਰ-ਗਰਾਊਂਡ ਹੋ ਗਿਆ ਸੀ। ਉਹ ਤੇ ਬਿੱਲੀਆਂ ਅੱਖਾਂ ਵਾਲਾ ਕੱਠੇ ਹੀ ਰਹਿੰਦੇ। ਉਸ ਨੇ ਇੱਕ ਦਿਨ ਚਾਨਣ ਨੂੰ ਕਿਹਾ,

"ਉਏ ਚਾਨਣਾ! ਤੂੰ ਪਹਿਲਾਂ ਜਨਤਕ ਵਰਕਰ ਰਹਿਐਂ.......ਏਸ ਕਰਕੇ ਤੈਨੂੰ ਪੁਲਸੀਏ ਤੇ ਪੁਲਸ ਟਾਊਟ ਪੂਰਾ ਪਛਾਣਦੇ ਨੇ......ਤੂੰ ਨਾਲੇ ਆਪ ਮਰੇਂਗਾ ਨਾਲੇ ਮੈਨੂੰ ਮਰਵਾਏਂਗਾ।......ਏਸ ਕਰਕੇ ਤੈਨੂੰ ਮੇਰੇ ਨਾਲ ਬਹੁਤਾ ਤੁਰਨ-ਫਿਰਨ ਦੀ ਬਜਾਏ ਕਿਸੇ ਗੁਪਤ ਥਾਂ 'ਤੇ ਟਿਕ ਕੇ ਰਹਿਣਾ ਚਾਹੀਦੈ।"

ਉਸ ਦੀ ਇਹ ਗੱਲ ਸੁਣ ਕੇ, ਭੈ-ਭੀਤ ਹੋਏ ਚਾਨਣ ਨੇ ਉਸ ਤੋਂ ਪੁੱਛਿਆ,

"ਫੇਰ ਮੈਂ ਐਸੀ ਕੇਹੜੀ ਗੁਪਤ ਥਾਂ 'ਤੇ ਟਿਕ ਕੇ ਰਹਾਂ ?"

ਚਾਨਣ ਵੱਲੋਂ ਪੁਛੇ ਸਵਾਲ ਦੇ ਜਵਾਬ 'ਚ ਬਿੱਲੀਆਂ ਅੱਖਾਂ ਵਾਲੇ ਨੇ ਚਾਨਣ ਨੂੰ ਗੁਪਤ ਥਾਂ ਬਾਰੇ ਦਸਦਿਆਂ ਕਿਹਾ,

"ਚਾਨਣਾਂ! ਮੈਂ ਤੈਨੂੰ ਮੇਰੀ ਭੂਆ ਕੇ ਘਰ ਛੱਡ ਆਉਨਾਂ। ਭੂਆ ਕਾ ਪਰਿਵਾਰ, ਸਧਾਰਨ ਪਰਿਵਾਰ ਐ। ਭੂਆ ਦਾ ਮੁੰਡਾ ਨਿੰਦਰ ਤੇ ਫੁੱਫੜ ਤਾਂ ਕਤਲ-ਕੇਸ 'ਚ ਜੇਲ੍ਹ 'ਚ ਨੇ। ਘਰ ਭੂਆ ਤੇ ਭੂਆ ਦੀਆਂ ਦੋ ਕੁੜੀਆਂ ਹੀ ਨੇ। ਤੂੰ ਉੱਥੇ ਪੂਰਾ ਟਿਕ ਕੇ ਰਹਿ ਸਕਦੈਂ। ਮੈਂ ਤੈਨੂੰ ਉੱਥੇ ਹੀ ਪਾਰਟੀ ਦੀ ਗੱਲ-ਬਾਤ ਦਸਜਿਆ ਕਰੂੰ। ਜੇ ਤੈਥੋਂ ਤੇਰੇ ਬਾਰੇ ਕੋਈ ਉੱਥੇ ਪੁੱਛੇ ਤਾਂ ਤੂੰ ਆਖਦਿਆ ਕਰੀਂ ਕਿ ਮੈਂ ਤਾਂ ਏਹਨਾਂ ਦਾ ਸੀਰੀ ਆਂ।

ਚਾਨਣ ਨੂੰ ਬਿੱਲੀਆਂ ਅੱਖਾਂ ਵਾਲੇ ਲੁੱਚੜ ਦੀ ਗੱਲ ਪੂਰੀ ਜਚੀ। ਉਹ ਚਾਨਣ ਨੂੰ ਆਪਣੀ ਭੂਆ ਦੇ ਘਰ ਛੱਡ ਆਇਆ। ਚਾਨਣ, ਉਸ ਦੀ ਭੂਆ ਦੇ ਘਰ ਸੀਰੀ ਬਣ ਕੇ ਰਹਿਣ ਲੱਗਾ। ਉਹ, ਉਹਨਾਂ ਦੇ ਪਸ਼ੂਆਂ

ਖਾਤਰ ਖੇਤੋਂ ਪੱਠੇ ਲਿਆਉਂਦਾ। ਪੱਠੇ ਕੁਤਰਦਾ। ਪੱਠੇ ਪਸ਼ੂਆਂ ਨੂੰ ਪਾਉਂਦਾ। ਗੋਹਾ-ਕੂੜਾ ਕਰਨ ਵਾਲੀ ਨੂੰ ਗੋਹੇ-ਕੂੜੇ ਨਾਲ ਭਰੇ ਬੱਠਲ ਚੁਕਾਉਂਦਾ। ਉਸ ਦੀ ਭੂਆ ਦੇ ਦੁਸ਼ਮਣ ਚਾਨਣ ਬੰਨੀਂ ਅੱਖਾਂ ਕੱਢ-ਕੱਢ ਵੇਖਦੇ। ਚਾਨਣ ਰਾਤ ਨੂੰ ਦਰਵਾਜੇ 'ਚ ਸੌਂਦਾ। ਉਸ ਦੀ ਭੂਆ ਤੇ ਕੁੜੀਆਂ ਕਮਰੇ 'ਚ ਪੈਂਦੀਆਂ।

ਉਸ ਰਾਤ ਚਾਨਣ ਦਰਵਾਜੇ 'ਚ ਮੰਜੇ ਤੇ ਪਿਆ ਸੀ ਜਿਸ ਰਾਤ ਬਿੱਲੀਆਂ ਅੱਖਾਂ ਵਾਲਾ ਚੁਪਕੇ-ਚੁਪਕੇ ਆਇਆ। ਉਸ ਨੇ ਕੱਲੀਆਂ ਆਵਦੀਆਂ ਅੱਖਾਂ ਨੰਗੀਆਂ ਰੱਖ ਕੇ ਬਾਕੀ ਚਿਹਰਾ ਬੰਨ੍ਹੇ ਪਰਨੇ ਨਾਲ ਢਕਿਆ ਹੋਇਆ ਸੀ। ਡੱਬ ਵਿੱਚ ਛੇ ਗੋਲੀ ਦਾ ਪਸਤੌਲ ਟੰਗਿਆ ਹੋਇਆ ਸੀ। ਉਹ ਆਉਂਦਾ ਹੀ ਦਰਵਾਜੇ 'ਚ ਪਏ ਚਾਨਣ ਕੋਲ ਬੈਠਾ। ਉਹ ਬੈਠਾ-ਬੈਠਾ ਪੰਜ-ਚਾਰ ਮਿੰਟ ਚਾਨਣ ਨਾਲ ਗੱਲਾਂ ਕਰਦਾ ਰਿਹਾ। ਫੇਰ ਉਹ ਉਸ ਕੋਲੋਂ ਉੱਠ ਕੇ ਕਮਰੇ 'ਚ ਪਈ ਆਪਣੀ ਭੂਆ ਤੇ ਕੁੜੀਆਂ ਕੋਲ ਗਿਆ।

ਚਾਨਣ ਨੂੰ ਨੀਂਦ ਨਹੀਂ ਆ ਰਹੀ ਸੀ। ਉਹ ਅੱਧਾ-ਪੌਣਾ ਘੰਟਾ ਤਾਂ ਮੰਜੇ 'ਤੇ ਪਿਆ ਉੱਸਲਵੱਟੇ ਲੈਂਦਾ ਰਿਹਾ। ਫੇਰ ਉੱਠ ਕੇ ਅੰਦਰੋਂ ਬੰਦ ਕਮਰੇ ਦੀ ਬੰਦ ਖਿੜਕੀ ਨਾਲ ਕੰਨ ਲਾ ਕੇ ਖੜ੍ਹਾ ਕਮਰੇ ਅੰਦਰ ਹੋ ਰਹੀਆਂ ਗੱਲਾਂ ਨੂੰ ਧਿਆਨ ਨਾਲ ਸੁਣਨ ਲੱਗਾ। ਕਮਰੇ ਅੰਦਰ ਹੋ ਰਹੀਆਂ ਇਹ ਗੱਲਾਂ ਉਸ ਨੂੰ ਸੁਣਾਈ ਦੇਣ ਲੱਗੀਆਂ,

"ਦੁਸ਼ਮਣੀ ਵਾਲੇ ਭਾਈ ਪੁੱਜ ਕੇ ਬਹੁਤਾ ਦੁਖੀ ਕਰਨ ਲੱਗਗੇ.......ਥਾਣੇ ਵਾਲਿਆਂ ਨੂੰ ਰਿਪੋਰਟ ਵੀ ਦਿੱਤੀ ਐ.....ਪਰ ਉਨਾਂ ਨੇ ਹਾਲੇ ਤੱਕ ਕੁਛ ਨੀ ਕੀਤਾ।

"ਥਾਣੇ-ਥੂਣੇ ਵਾਲਿਆਂ ਨੇ ਤਾਂ ਭੂਆਂ ਕੀ ਕਰਨੈ....... ਦੁਸ਼ਮਣਾ ਦਾ ਤਾਂ ਆਪਾਂ ਨੂੰ ਹੀ ਬੰਨ੍ਹ-ਸੁੱਭ ਕਰਨਾ ਪਊ।"

"ਕਰੋ ਕੋਈ ਨਾ ਕੋਈ ਬੰਨ੍ਹ-ਸੁੱਭ ਬਾਈ......ਜਾਂ ਫੇਰ ਉਦੋਂ ਕੁਛ ਕਰੋਂਗੇ ਜਦੋਂ ਦੁਸ਼ਮਣਾਂ ਨੇ ਸਾਡੀ ਬੇਇੱਜ਼ਤੀ ਕਰਤੀ ?"

"ਦੁਸ਼ਮਣਾਂ ਦਾ ਇੱਕੋ-ਇੱਕ ਇਲਾਜ ਹੈ ਕਿ ਉਹਨਾਂ ਨੂੰ ਬਰਾਬਰ 'ਤੇ ਕਤਲ ਕੇਸ 'ਚ ਫਸਾਇਆ ਜਾਵੇ।

"ਕਤਲ ਕੇਸ 'ਚ ਬਾਈ ?"

"ਹਾਂ......।"

"ਕਤਲ ਕੇਸ 'ਚ ਕਿਵੇਂ ਫਸਣਗੇ ਭਾਈ ?"

"ਲੈ ਇਹ ਵੀ ਕੋਈ ਔਖੀ ਗੱਲ ਐ ਭੂਆ......ਬਾਹਰ ਦਰਵਾਜੇ 'ਚ
ਚਾਨਣ ਪਿਆ ਤਾਂ ਹੈ.....ਉਸ ਨੂੰ ਗੋਲੀ ਮਾਰ ਕੇ ਗੱਡੀ ਚਾੜ੍ਹ ਦਿਆਂਗੇ
ਤੇ ਚਾਨਣ ਦਾ ਕਤਲ ਪਾਵਾਂਗੇ ਦੁਸ਼ਮਣਾਂ ਦੇ ਸਿ.... ...."
ਇਹ ਗੱਲ ਖਿੜਕੀ ਨਾਲ ਕੰਨ ਲਾ ਕੇ ਖੜ੍ਹੇ ਚਾਨਣ ਨੇ ਜਦ ਸੁਣੀ
ਤਾਂ ਉਹਨੂੰ ਆਪਣੇ ਪੈਰਾਂ ਹੇਠੋਂ ਧਰਤੀ ਖਿਸਕਦੀ ਲੱਗੀ। ਉਹ ਉੱਥੇ ਹੋਰ
ਟੈਮ ਖੜ੍ਹ ਨਾ ਸਕਿਆ। ਉਹਨੀਂ ਪੈਰੀਂ ਉੱਥੋਂ ਤੁਰਿਆ। ਰਾਤੋ-ਰਾਤ ਤੁਰਦਾ-
ਤੁਰਦਾ ਪਿੰਡ ਪਹੁੰਚਿਆ। ਦੂਸਰੇ ਦਿਨ ਉਹ ਤਰਨਜੀਤ ਨੂੰ ਮਿਲਿਆ।
ਤਰਨਜੀਤ ਨੇ ਜਦ ਚਾਨਣ ਕੋਲੋਂ ਬਿੱਲੀਆਂ ਅੱਖਾਂ ਵਾਲੇ ਦੀ ਸਾਜਿਸ਼ ਬਾਰੇ
ਸੁਣਿਆ ਤਾਂ ਉਹ ਬੇਹੱਦ ਹੈਰਾਨ ਹੋਇਆ। ਉਹਨਾਂ ਦੋਵਾਂ ਦਾ ਪਾਰਟੀ ਤੋਂ
ਨਿਹਚਾ ਡੋਲਿਆ। ਉਹਨਾਂ ਦੋਵਾਂ, ਤਰਨਜੀਤ ਅਤੇ ਚਾਨਣ ਨੇ ਜਦੋਂ ਮੇਰੇ
ਕੋਲੇ, ਆਪਣਾ ਪਾਰਟੀ ਛੱਡਣ ਦਾ ਫੈਸਲਾ ਦੱਸਿਆ ਤਾਂ ਮੇਰੇ ਮਨ ਨੂੰ ਬੇਹੱਦ
ਧੱਕਾ ਲੱਗਿਆ। ਮੈਂ ਆਪਣੀ ਅਕਲ ਮੁਤਾਬਕ ਉਹਨਾਂ ਨੂੰ ਪਾਰਟੀ ਛੱਡਣ
ਤੋਂ ਰੋਕਣ ਲਈ ਪੂਰੀ ਵਾਹ ਲਾਈ ਪਰ ਉਹ ਨਾ ਰੁਕੇ। ਫਿਰ ਮੈਂ ਪਾਰਟੀ ਦੇ
ਦੂਜੇ ਜ਼ਿੰਮੇਵਾਰ ਸਾਥੀਆਂ ਦੀ ਭਾਲ ਕਰਨ ਲੱਗਾ। ਮੈਨੂੰ ਕੋਈ ਨਾ ਮਿਲਿਆ।
ਜੀਤ ਸਿਉਂ ਕੋਮਲ ਬਾਰੇ ਪਤਾ ਲੱਗਿਆ ਕਿ ਪਾਰਟੀ ਨੇ ਉਸ ਦੀ ਡਿਊਟੀ
ਕਿਸੇ ਬਾਹਰਲੇ ਸੂਬੇ 'ਚ ਲਾਈ ਹੋਈ ਸੀ। ਬਿੱਲੀਆਂ ਅੱਖਾਂ ਵਾਲੇ ਲੁੱਚੜ
ਜਗੀਰਦਾਰ ਨੇ, ਚਾਨਣ ਬਾਰੇ ਇਹ ਝੂਠਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ
ਕਿ ਚਾਨਣ ਨੇ ਉਸ ਦੀ ਭੂਆ ਦੀ ਲੜਕੀ ਬੰਨੀਂ ਬੁਰੀ ਨਜ਼ਰ ਨਾਲ ਤੱਕਿਆ
ਸੀ, ਜਿਸ ਕਰਕੇ ਚਾਨਣ ਨੂੰ ਪਾਰਟੀ ਵਿੱਚੋਂ ਬਾਹਰ ਕੱਢਿਆ ਗਿਆ ਹੈ।
ਤਰਨਜੀਤ ਬਾਰੇ ਉਸ ਨੇ ਇਹ ਭਕਾਈ ਮਾਰੀ ਕਿ ਤਰਨਜੀਤ ਤਾਂ ਪਹਿਲਾਂ
ਤੋਂ ਡਰਾਕਲ ਸੀ। ਡਰ ਕੇ ਹੀ ਉਸ ਨੇ ਪਾਰਟੀ ਛੱਡੀ ਐ। ਮੇਰੇ ਬਾਰੇ ਬਿੱਲੀਆਂ
ਅੱਖਾਂ ਵਾਲੇ ਨੇ ਇਹ ਬਕਵਾਸ ਕਰਨਾ ਸ਼ੁਰੂ ਕੀਤਾ ਕਿ ਜੋਗਾਪੁਰ ਵਾਲਾ
ਡੂੰਗਰ ਤਾਂ ਪਾਗਲ ਐ......ਹਰੇਕ ਨਾਲ ਹੀ ਸਿੰਗ ਫਸਾ ਲੈਂਦੈ......ਜਿਸ ਕਰਕੇ
ਪਾਰਟੀ ਨੇ ਡੂੰਗਰ ਕਮਲੇ ਨਾਲੋਂ ਨਾਤਾ ਤੋੜਿਆ ਹੋਇਐ......।" ਡੂੰਗਰ ਕਹਾਣੀ
ਸੁਣਾਉਂਦਾ-ਸੁਣਾਉਂਦਾ ਚੁੱਪ ਹੋ ਕੇ ਬੋਰ ਨੇੜਲੇ ਖਾਲ਼ ਦੇ ਇਰਦ-ਗਿਰਦ
ਚੀਂਕ-ਚਿਹਾੜਾ ਪਾ ਰਹੀਆਂ ਚਿੜੀਆਂ ਦੇ ਝੁਰਮਟ ਵੱਲ ਤੱਕਣ ਲੱਗਾ। ਇੱਕ
ਪਲ ਚੁੱਪ ਰਹਿ ਕੇ, ਤੱਕਣ ਬਾਅਦ ਡੂੰਗਰ ਨੇ ਖੜ੍ਹਾ ਹੁੰਦਿਆਂ ਆਖਿਆ,
"ਸੱਪ ਹੋਊਗਾ......ਜਿਹੜਾ ਚਿੜੀਆਂ ਉੱਥੇ ਰੌਲਾ ਪਾ ਰਹੀਐਂ।"

"ਹਾਂ, ਹੋ ਸਕਦੈ......।" ਮੈਂ ਵੀ ਉੱਠ ਕੇ ਖੜ੍ਹਾ ਹੋਇਆ।

ਡੂੰਗਰ ਨੇ ਕੋਠੇ ਵਿੱਚੋਂ ਡਾਂਗ 'ਚ ਜੜਿਆ ਗੰਧਾਲਾ ਲਿਆਂਦਾ। ਜਦ ਮੈਂ ਤੇ ਉਹ ਖਾਲ੍ਹ ਵੱਲ, ਉਸ ਪਾਸੇ ਗਏ, ਜਿੱਧਰ ਚਿੜੀਆਂ ਚੀਕ੍ਹ-ਚਿਹਾੜਾ ਪਾ ਰਹੀਆਂ ਸਨ ਤਾਂ ਸਾਨੂੰ ਖਾਲ੍ਹ ਵਿਚਲੇ ਖੁੱਬਲ੍ਹ 'ਚ ਕਾਲਾ-ਨਾਗ ਮੇਲ੍ਹਦਾ ਦਿਸਿਆ। ਡੂੰਗਰ ਨੇ ਕਾਲੇ ਨਾਗ ਦੀ ਸਿਰੀ ਚਿੱਪਣ ਲਈ ਹਾਲੇ ਹਥਲਾ ਗੰਧਾਲਾ ਸਿਰ ਤੋਂ ਉੱਚਾ ਚੁੱਕ ਕੇ ਉਗਾਸਿਆ ਹੀ ਸੀ ਕਿ ਇੰਨੇ ਨੂੰ ਸੱਪ ਸਰ੍ਹਨ-ਸਰ੍ਹਨ ਕਰਦਾ ਖਾਲ੍ਹ ਦੀ ਵੱਟ ਵਿਚਲੀ ਖੁੱਡ ਵਿੱਚ ਜਾ ਵੜਿਆ। ਬਾਅਦ 'ਚ ਡੂੰਗਰ ਨੇ ਹਥਲੇ ਗੰਧਾਲੇ ਨਾਲ ਖੁੱਡ ਵੀ ਪੁੱਟੀ। ਪਰ ਸੱਪ ਨਾ ਥਿਆਇਆ। ਪੰਜ-ਸੱਤ ਮਿੰਟ ਟੱਕਰਾਂ ਮਾਰਨ ਪਿੱਛੋਂ, ਅਸੀਂ ਦੋਵੇਂ ਮੁੜ ਰੁੱਖਾਂ ਦੇ ਝੁੰਡ ਹੇਠ ਆਏ। ਲੋਟ ਵਿੱਚੋਂ ਇੱਕ-ਇੱਕ ਗਲਾਸ ਪਾਣੀ ਦਾ ਪੀਤਾ, ਮੁੜ ਆਪੋ-ਆਪਣੇ ਮੰਜੇ 'ਤੇ ਬੈਠੇ। ਕੁਝ ਮਿੰਟ ਸਾਡੇ ਵਿਚਕਾਰ ਸੱਪ ਤੇ ਚਿੜੀਆਂ ਬਾਰੇ ਗੱਲ ਚਲਦੀ ਰਹੀ। ਫੇਰ ਡੂੰਗਰ ਨੇ ਕਹਾਣੀ ਦੀ ਟੁੱਟੀ ਲੜੀ ਜੋੜਨੀ ਸ਼ੁਰੂ ਕੀਤੀ,

".......ਤੇ ਬਿੱਲੀਆਂ ਅੱਖਾਂ ਵਾਲੇ ਬੁੱਕਲ੍ਹ ਦੇ ਸੱਪ ਨੇ ਪ੍ਰਕਾਸ਼! ਮੇਰੇ, ਤਰਨਜੀਤ ਤੇ ਚਾਨਣ ਦੇ ਵਿਰੁੱਧ ਝੂਠ-ਤਫਾਨ ਬੋਲ-ਬੋਲ ਪਾਰਟੀ ਨੂੰ ਸਾਡੇ ਉਲਟ ਕੀਤਾ। ਪਾਰਟੀ ਨਾਲੋਂ ਤਾਲਮੇਲ ਟੁੱਟਣ ਕਰਕੇ ਚਾਨਣ ਪਿੰਡਾਂ'ਚ ਸਾਇਕਲ 'ਤੇ ਲੂਣ, ਮਿਰਚ, ਮਸਾਲਾ ਵੇਚਣ ਲੱਗਿਆ। ਤਰਨਜੀਤ ਨੇ ਬਾਕਲੀਏ ਪਿੰਡ 'ਚ ਮੁੰਡਿਆਂ-ਕੁੜੀਆਂ ਨੂੰ ਪ੍ਰਾਈਵੇਟ ਮਾਸਟਰ ਦੇ ਤੌਰ 'ਤੇ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਮੈਂ ਭੈੜੇ ਕੋਕੇ ਵਾਲੀ, ਜੈਲ ਬਹੇੜ ਤੇ ਬੁੱਕਲ੍ਹ ਦੇ ਸੱਪ ਬਿੱਲੀਆਂ ਅੱਖਾਂ ਵਾਲੇ ਕਰਕੇ ਤੇ ਪਾਰਟੀ ਨਾਲੋਂ ਤਾਲਮੇਲ ਟੁੱਟਣ ਕਰਦੇ ਬੇਹੱਦ ਬੇਚੈਨ ਰਹਿਣ ਲੱਗਾ। ਮੇਰੇ ਅੰਦਰ ਗੁੱਸੇ ਦਾ ਭਾਂਬੜ ਬਲਣ ਲੱਗਾ। ਭੈੜੇ ਕੋਕੇ ਵਾਲੀ ਤੇ ਜੈਲ ਬਹੇੜ ਨੂੰ ਵੇਖਦਿਆਂ ਮੈਨੂੰ ਚੀਹ ਚੜ੍ਹਦੀ। ਮੈਂ ਕਈ ਵਾਰ ਉਹਨਾਂ ਨਾਲ ਜੱਫੋ-ਜੱਫੀ ਹੋਇਆ। ਉਹਨਾਂ ਦੋਵਾਂ ਨੇ ਮੇਰੇ ਦਿਮਾਗ 'ਚ ਨੁਕਸ ਪੈਣ ਦਾ ਪ੍ਰਚਾਰ ਕਰਕੇ ਮੈਨੂੰ ਸੰਗਲ ਲਵਾਇਆ। ਮੈਂ ਕਿਵੇਂ ਨਾ ਕਿਵੇਂ ਸੰਗਲ ਤੋੜ ਕੇ ਘਰੋਂ ਭੱਜਿਆ। ਘਰੋਂ ਭੱਜਣ ਮੌਕੇ ਮੇਰੇ ਮਨ 'ਚ ਆਈ ਕਿ ਭੈੜੇ ਕੋਕੇ ਵਾਲੀ ਤੇ ਜੈਲ ਬਹੇੜ ਹੋਰਾਂ ਦੇ ਸਿਰ ਕਹੀ ਨਾਲ ਧੜਾਂ ਨਾਲੋਂ ਅੱਡ ਕਰਾਂ। ਏਹ ਮੈਂ ਮੁੰਡਿਆਂ-ਕੁੜੀਆਂ ਦਾ ਖਿਆਲ ਆਉਣ ਕਰਕੇ ਨਾ ਕਰ ਸਕਿਆ। ਮੇਰੇ ਲਈ ਗਲਤ ਨੂੰ ਬਰਦਾਸ਼ਤ ਕਰਨਾ ਮੁਸ਼ਕਿਲ ਹੋਇਆ। ਇਸੇ ਕਰਕੇ ਮੈਂ ਗਰੰਥੀਆਂ, ਪੁਜਾਰੀਆਂ ਦੀ ਕਹਿਣੀ ਤੇ ਕਰਨੀ

ਵਿਚਲੇ ਪਾੜੇ ਤੋਂ ਔਖਾ ਹੋ ਕੇ ਉਹਨਾਂ ਨੂੰ ਲੁਟੇਰੇ ਤੇ ਢੋਲਕੀ ਕੁੱਟ ਆਖਣ ਲੱਗਾ। ਬੱਸਾਂ ਅਤੇ ਹੋਰ ਚੀਜ਼ਾਂ 'ਚ ਵਜਦੀਆਂ ਟੇਪਾਂ ਦੇ ਗੰਦੇ ਗੀਤ ਸੁਣ, ਡਰਾਇਵਰਾਂ-ਕੰਡਕਟਰਾਂ ਨੂੰ ਬੇਸ਼ਰਮ-ਟੋਲਾ ਆਖਣ ਲੱਗਾ। ਪੁੱਛਾਂ ਦੇਣ ਵਾਲਿਆਂ ਨੂੰ ਠੱਗ ਕਹਿਣ ਲੱਗਾ। ਵੋਟਾਂ-ਵਟੋਰੂ ਪਾਰਟੀਆਂ ਦੇ ਵੱਡੇ ਲੀਡਰਾਂ, ਪੁਲਸ ਦੇ ਟਾਊਟਾਂ, ਪਿੰਡ ਦੇ ਘੜੰਮ ਚੌਧਰੀਆਂ ਨੂੰ ਵੇਖ ਕੇ ਤਾਂ ਮੈਨੂੰ ਬੱਸ ਅੱਗ ਲੱਗ ਜਾਂਦੀ। ਮੈਂ ਉਹਨਾਂ ਦੇ ਮੂੰਹ 'ਤੇ ਹੀ ਉਹਨਾਂ ਦੇ ਪਰਦੇ-ਫਾਸ਼ ਕਰਨ ਲੱਗਦਾ। ਕਈ ਤਾਂ ਮੈਨੂੰ ਕਮਲਾ ਸਮਝਕੇ ਮੈਥੋਂ ਟਾਲ ਕਰਦੇ। ਕਈਆਂ ਨਾਲ ਮੈਂ ਜੱਫੋ-ਜੱਫੀ ਵੀ ਹੋਇਆ। ਕਈਆਂ ਨੇ ਮੈਨੂੰ ਕੁੱਟਿਆ। ਕਈਆਂ ਨੂੰ ਮੈਂ ਕੁੱਟਿਆ। ਮੇਰੇ ਲਈ, ਨਕਸਲਵਾੜੀ ਲਹਿਰ ਦਾ ਨਕਸਲਵਾੜੀ ਲਹਿਰ ਦੇ ਸ਼ਹੀਦਾਂ ਦਾ ਵਿਰੋਧ ਸੁਣਨਾ ਬੜਾ ਔਖਾ ਹੁੰਦਾ। ਮੈਂ, ਵਿਰੋਧ ਕਰਨ ਵਾਲੇ ਬੰਨੀਂ ਝਈਂ ਲੈ ਕੇ ਪੈਂਦਾ। ਉਸ ਨਾਲ ਜੁੰਡੋ-ਜੁੰਡੀ ਹੁੰਦਾ। ਮੇਰੇ ਫਟੇ-ਪੁਰਾਣੇ ਤੇ ਮੈਲੇ-ਕੁਚੈਲੇ ਲੀੜਿਆਂ ਨੂੰ ਤੱਕ ਕੇ ਲੋਕ ਮੈਨੂੰ ਕਮਲਾ ਸਮਝਦੇ। ਮੈਂ ਆਪਣੇ-ਆਪ 'ਚ ਮਸਤ ਹੋਇਆ ਬੀਹੀਆਂ-ਗਲੀਆਂ 'ਚ ਅਕਸਰ ਏਹੋ ਗੀਤ ਗਾਉਂਦਾ

"ਦੇ ਗਏ ਨਮੂਨਾ ਉਹ, ਰੱਖਣਾ ਲੋਕ-ਯੁੱਧ ਨੂੰ ਜਾਰੀ"

ਬੀਬੋ ਤੇ ਭੰਤ ਹੋਰੀਂ ਵੀ ਮੈਨੂੰ ਕਮਲਾ ਸਮਝਣ ਲੱਗੇ। ਉਹ ਮੈਨੂੰ ਮੇਰਾ ਇਲਾਜ ਕਰਵਾਉਣ ਲਈ ਰੋਹਤਕ ਲੈ ਗਏ। ਉੱਥੇ ਡਾਕਟਰ ਨੇ ਮੇਰੇ ਬਿਜਲੀਆਂ ਦੇ ਸ਼ਾਟ ਲਾਏ। ਬਿਜਲੀਆਂ ਦੇ ਸ਼ਾਟ ਲਾਉਣ ਕਰਕੇ ਮੈਂ ਬੇਹੱਦ ਚੁੱਪ ਰਹਿਣ ਲੱਗਾ। ਮੈਨੂੰ ਨੀਂਦ ਬਹੁਤ ਆਉਣ ਲੱਗੀ.......।" ਡੂੰਗਰ ਹਾਲੇ ਵੀ ਹੱਡ-ਬੀਤੀ ਸੁਣਾ ਹੀ ਰਿਹਾ ਸੀ ਕਿ ਇੰਨੇ ਨੂੰ ਮੈਨੂੰ ਤੇ ਡੂੰਗਰ ਨੂੰ ਸੁੱਕੇ ਸੂਏ ਵੱਲੋਂ ਪਹੀ-ਪਹੀ ਤੇਜੋ ਤੁਰੀ ਆਉਂਦੀ ਦਿਸੀ।

ਦਰਮਿਆਨੇ ਕੱਦ, ਮੋਟੇ ਸਰੀਰ ਤੇ ਸਉਲੇ ਰੰਗ ਵਾਲੀ ਤੇਜੋ ਦੇ ਸਿਰ 'ਤੇ ਰੋਟੀਆਂ, ਸਬਜ਼ੀ, ਚਾਹ-ਗੁੜ ਅਤੇ ਦੁੱਧ ਦੀ ਬੋਤਲ ਵਾਲਾ ਟੋਕਰਾ ਚੁੱਕਿਆ ਹੋਇਆ ਹੈ। ਉਸ ਦੇ ਮੋਟੇ 'ਤੇ ਚੌੜੇ ਨੱਕ ਵਿਚਲਾ ਸਿਉਨੇ ਦਾ ਕੋਕਾ ਧੁੱਪ ਨਾਲ ਚਮਕ ਰਿਹਾ ਹੈ। ਬੋਝਲ ਸਰੀਰ ਹੋਣ ਕਾਰਨ, ਉਹ ਮਸਾਂ ਤੁਰਦੀ ਨਜ਼ਰ ਆਉਂਦੀ ਹੈ। ਡੂੰਗਰ ਨੇ ਨੇੜੇ ਆਈ ਤੇਜੋ ਵੱਲੋਂ ਮੂੰਹ ਪਰਾਂ ਭੰਮਾਅ ਕੇ ਟਿੱਬਿਆਂ ਵਾਲੇ ਪਾਸੇ ਨੂੰ ਕਰ ਲਿਆ ਹੈ।

ਸਾਡੇ ਕੋਲ, ਰੁੱਖਾਂ ਦੇ ਝੁੰਡ ਹੇਠ ਪਹੁੰਚੀ ਤੇਜੋ ਨੇ ਟੋਕਰਾ ਸਿਰ ਤੋਂ ਲਾਹ ਕੇ, ਹੇਠਾਂ ਰੱਖਦੀ ਨੇ ਮੈਨੂੰ 'ਸਾਸਰੀਕਾਲ' ਬੁਲਾਈ। ਮੈਂ ਉਸ ਦੀ

'ਸਾਸਰੀਕਾਲ' ਦਾ ਜਵਾਬ ਸਤਿ ਸ੍ਰੀ ਅਕਾਲ 'ਚ ਦਿੱਤਾ। ਫੇਰ ਉਸ ਨੇ ਪਹਿਲਾਂ ਮੂੰਗੀ-ਮਸਰੀ ਦੀ ਦਾਲ ਵਾਲੀ ਬਾਟੀ ਅਤੇ ਸੱਤ-ਅੱਠ ਰੋਟੀਆਂ, ਡੂੰਗਰ ਨੂੰ ਦੇਣ ਲਈ ਮੈਨੂੰ ਫੜਾਈਆਂ। ਮੈਂ ਫੜੀਆਂ ਰੋਟੀਆਂ ਤੇ ਦਾਲ ਅਗਾਹਾਂ ਡੂੰਗਰ ਨੂੰ ਫੜਾ ਕੇ ਫੇਰ ਆਪਣੇ ਲਈ ਦਾਲ ਵਾਲੀ ਕੌਲੀ ਅਤੇ ਤਿੰਨ ਰੋਟੀਆਂ ਤੇਜੋ ਕੋਲੋਂ ਫੜੀਆਂ। ਉਹ, ਪਾਣੀ ਨਾਲ ਭਰੇ ਦੋ ਗਲਾਸ ਸਾਡੇ ਕੋਲ ਧਰ ਕੇ ਟੋਕਰਾ ਚੁੱਕ, ਨਰਮਾ ਗੁੱਡ ਰਹੇ ਜੈਲ ਹੋਰਾਂ ਵੱਲ ਤੁਰੀ।

ਜੈਲ ਹੋਰਾਂ ਵੱਲ ਤੁਰੀ ਜਾ ਰਹੀ ਤੇਜੋ ਵੱਲ ਤੱਕਦੇ ਡੂੰਗਰ ਦੇ ਗੋਰੀ ਅਤੇ ਸੂੰਗੜੀ ਚਮੜੀ ਵਾਲੇ ਮੱਥੇ 'ਤੇ ਗੁੱਸੇ ਦੇ ਚੰਗਿਆੜੇ ਉਪਜੇ। ਉਸ ਨੇ ਤੁਰੀ ਜਾਂਦੀ ਤੇਜੋ ਵੱਲੋਂ ਨਜ਼ਰ ਹਟਾ ਕੇ ਮੇਰੇ ਵੱਲ ਤੱਕਦਿਆਂ ਕਿਹਾ,

"ਭੈੜੇ ਕੋਕੇ ਵਾਲੀ ਦੀ ਕਰਤੂਤ ਵੇਖ ਲੀ ਤੂੰ ਪ੍ਰਕਾਸ਼ ?"

"ਵੇਖ ਲੀ, ਡੂੰਗਰ ਸਿਆਂ।"

"ਮੈਨੂੰ ਰੋਟੀ ਫੜਾਉਂਦੀ ਦੇ ਪਤਾ ਨੀ ਕੀ ਦਮੂੰਹਾਂ ਸੱਪ ਲੜਦੈ ? ਆਵਦੇ ਪਿਉ ਜੈਲ ਬਹੇੜ ਦੇ ਮੂੰਹ 'ਚ ਬੁਰਕੀਆਂ ਪਾਉਣ ਤੱਕ ਜਾਊ ਭੈੜੇ ਨੱਥ ਵਾਲੀ ਕੁੱਤੀ......।"

"ਡੂੰਗਰ ਸਿਆਂ! ਲਾਲਾਂ ਦੀ ਪਛਾਣ ਜੌਹਰੀਆਂ ਨੂੰ ਹੀ ਹੁੰਦੀ ਐ। ਆਮ ਲੋਕਾਂ ਦੀਆਂ ਨਜ਼ਰਾਂ 'ਚ ਤਾਂ ਲਾਲ ਭੇਡਾਂ ਦੇ ਗਲੀਂ ਪਾਉਣ ਵਾਲੇ ਮਣਕਿਆਂ ਵਰਗੇ ਹੀ ਹੁੰਦੇ ਨੇ।"

ਅਸੀਂ ਰੋਟੀ ਖਾਣ ਦੇ ਨਾਲ-ਨਾਲ ਅਜਿਹੀਆਂ ਗੱਲਾਂ ਕਰਦੇ ਰਹੇ। ਹੌਲੀ-ਹੌਲੀ ਡੂੰਗਰ ਦੇ ਮੱਥੇ ਉਤਲਾ ਤਣਾਅ ਘਟਣ ਲੱਗਿਆ। ਅੱਖਾਂ ਵਿਚਲੀ ਅੱਗ ਦੇ ਚੰਗਿਆੜੇ ਸੁਲਗਣ ਲੱਗੇ। ਤੇਜੋ, ਨਰਮੇ ਦੇ ਖੇਤ ਵਿਚਲੀ ਕਿੱਕਰ ਅਤੇ ਜੰਡ ਦੀ ਡੱਬ-ਖੜੱਬੀ ਛਾਂ 'ਚ ਰੋਟੀ ਖਾਂਦੇ ਜੈਲ, ਕੈਲ ਅਤੇ ਘੋਟੇ ਹੋਰਾਂ ਕੋਲ ਉਦੋਂ ਤੱਕ ਬੈਠੀ ਰਹੀ ਜਦੋਂ ਤੱਕ ਉਹ ਰੋਟੀ ਖਾ ਕੇ ਮੁੜ ਨਰਮਾ ਨਾ ਗੁੱਡਣ ਲੱਗੇ। ਉਹਨਾਂ ਦੇ ਨਰਮਾ ਗੁੱਡਣ ਲੱਗਣ ਬਾਅਦ ਤੇਜੋ, ਪਿੰਡ ਨੂੰ ਜਾਣ ਲਈ, ਸਾਡੇ ਕੋਲ ਦੀ ਲੰਘਣ ਦੀ ਬਜਾਏ, ਪੰਜਾਹ-ਸੱਠ ਕਰਮਾਂ ਦੇ ਵਿੰਗ ਨਾਲ ਪਿੰਡ ਨੂੰ ਜਾਂਦੇ ਰਾਹ ਤੁਰੀ।

## ਬਾਰਾਂ

ਰੁੱਖਾਂ ਦੇ ਝੁੰਡ ਦੀ ਛਾਂ ਪੱਛਮ ਵਾਲੇ ਪਾਸੇ ਵੱਲੋਂ ਸਰਕਦੀ-ਸਰਕਦੀ ਪੂਰਬ ਵਾਲੇ ਪਾਸੇ ਵੱਲ ਨੂੰ ਸਰਕਣ ਲੱਗੀ ਸੀ। ਧੁੱਪ ਸਾਡੇ ਮੰਜਿਆਂ ਦੀਆਂ ਪਾਂਦਾਂ ਤੀਕ ਪਹੁੰਚ ਚੁੱਕੀ ਸੀ। ਮੈਂ ਤੇ ਡੂੰਗਰ ਨੇ ਦਾਲ਼ ਨਾਲ ਲਿੱਬੜੇ ਭਾਂਡੇ ਧੋ ਕੇ ਅਤੇ ਨਲਕੇ ਤੋਂ ਹੱਥ ਸਾਫ ਕਰਕੇ ਮੰਜੇ ਛਾਵੇਂ ਖਿੱਚੇ। ਫੇਰ ਅਸੀਂ, ਆਪੋ-ਆਪਣੇ ਮੰਜਿਆਂ 'ਤੇ ਬੈਠੇ। ਮੈਂ, ਡੂੰਗਰ ਨੂੰ ਹੱਡ-ਬੀਤੀ ਦੀ ਟੁੱਟੀ ਲੜੀ ਜੋੜਨ ਲਈ ਕਿਹਾ। ਉਹ ਆਪਣੀ ਹੱਡ-ਬੀਤੀ ਦੀ ਟੁੱਟੀ ਲੜੀ ਜੋੜਨ ਲਈ ਬੋਲਣ ਲੱਗਿਆ,

"ਤੇ ਪ੍ਰਕਾਸ਼! ਭੈੜੇ ਕੋਕੇ ਵਾਲੀ ਤੇ ਬਹੇੜ......ਮੇਰੇ ਰੋਹਤਕੋਂ ਬਿਜਲੀ ਦੇ ਸ਼ਾਟ ਲੱਗਣ ਪਿੱਛੋਂ ਵੀ, ਮੇਰਾ ਚੁੱਪ-ਚਾਪ ਬੈਠੇ ਨਾਲ ਦੁਰ-ਵਿਵਹਾਰ ਕਰਨੋਂ ਨਾ ਹਟੇ। ਵਿਚਾਰੀ ਬੇਬੇ ਨੂੰ ਵੀ ਉਹ ਦੋਵੇਂ ਵੱਢੂ-ਖਾਊਂ ਕਰਦੇ। ਉਹਨਾਂ ਚਾਂਬਲਿਆਂ ਹੋਇਆਂ ਦੇ ਵਿਰੁੱਧ ਬੀਬੋ ਅਤੇ ਭੰਤ ਨੇ ਸਾਡੇ ਸਕਿਆ-ਸਕੇਲਿਆਂ ਦਾ ਕੱਠ ਕੀਤਾ। ਤਾਇਆਂ-ਚਾਚਿਆਂ ਦੇ ਮੁੰਡੇ ਕੱਠੇ ਹੋਏ। ਉਹਨਾਂ ਨੇ ਉਹਨਾਂ ਦੋਵਾਂ ਨੂੰ ਫਿੱਟ-ਲਾਹਣਤ ਦਿੱਤੀ। ਚਾਚੇ ਮਕੰਦ ਸਿਉਂ ਦੇ ਛੋਟੇ ਲੜਕੇ ਹਰਕਰਨ ਨੇ ਭੈੜੇ ਕੋਕੇ ਵਾਲੀ ਤੇ ਬਹੇੜ ਬੰਨੀ ਲਾਲ ਅੱਖਾਂ ਕੱਢਦਿਆਂ ਗੁਸੇ ਨਾਲ ਆਖਿਆ,

"ਬਾਈ ਡੂੰਗਰ ਨੂੰ ਤੇ ਤਾਈ ਨੂੰ ਜੇ ਤੁਸੀਂ ਐਦੂੰ ਬਾਦ ਅਲਫੋਂ-ਬੇ ਆਖੀ ਤਾਂ ਸਾਥੋਂ ਬੁਰਾ ਕੋਈ ਨੀ ਹੋਣਾ.....ਫੇਰ ਤੁਸੀਂ ਆਖੋਗੇ ਦੱਸਿਆ ਨਹੀ ?"

ਹਰਕਰਨ ਹੋਰਾਂ ਦੇ ਤਾੜਨ ਬਾਦ, ਭੈੜੇ ਕੋਕੇ ਵਾਲੀ ਤੇ ਬਹੇੜ ਦੇ ਵਰਤਾਉ 'ਚ ਕੁਛ ਨਾ ਕੁਛ ਸੁਧਾਰ ਹੋਇਆ। ਮੈਂ ਉਸ ਦਿਨ ਵੀ ਸਾਡੇ ਘਰ ਦੇ ਵਿਹੜੇ ਵਿਚਲੀ ਪੋਹ ਮਹੀਨੇ ਦੀ ਕੋਸੀ-ਕੋਸੀ ਧੁੱਪ 'ਚ ਡਹੇ ਮੰਜੇ 'ਤੇ ਚੁੱਪ-ਚਾਪ ਬੈਠਾ ਸੀ, ਜਿਸ ਦਿਨ ਘੋਟੇ ਦੀ ਬਹੂ ਮੁਖਤਿਆਰੋ ਨਾਲ ਪਿਆਰੋ ਮੇਰਾ ਪਤਾ ਲੈਣ ਆਈ। ਪਿਆਰੋ ਦੇ ਲਿੱਸੇ ਅਤੇ ਮਾਮੂਲੀ ਝੁਰੜੀਆਂ ਵਾਲੇ ਮੂੰਹ 'ਤੇ ਹਮਦਰਦੀ ਸੀ। ਉਸ ਨੇ ਮੇਰੇ ਕੋਲ ਖੜ੍ਹਦੀ ਮੁਖਤਿਆਰੋ ਕੋਲ ਖੜ੍ਹ ਕੇ ਮੈਥੋਂ ਪੁੱਛਿਆ,

"ਕਿਵੇਂ ਹੁਣ ਕੁਛ ਫਾਇਦੈ ਤੈਨੂੰ ਡੂੰਗਰ ਸਿਆਂ ?"

"ਹਾਂ, ਹੁਣ ਤਾਂ ਮੈਂ ਠੀਕ ਐਂ ਪਿਆਰੋ।"

ਮੇਰੇ ਨਾਲ ਗੱਲਾਂ ਕਰ ਰਹੀਆਂ ਮੁਖਤਿਆਰੋ ਅਤੇ ਪਿਆਰੋ ਹੋਰਾਂ ਨੂੰ

ਵੇਖ ਕੇ, ਭੈੜੇ ਕੋਕੇ ਵਾਲੀ ਅੱਗ ਲੱਗੀ ਵਾਲਿਆਂ ਵਾਂਗੂੰ ਸਾਡੇ ਕੋਲ ਆਈ।

"ਮਖ ਡਾਕਧਾਰ ਨੇ ਤਾਂ ਕੁੜੇ ਏਹਨੂੰ ਬੁਲਾਉਣੋਂ ਮਨ੍ਹਾਂ ਕੀਤਾ ਹੋਇਐ ਤੇ ਤੁਸੀਂ ਏਹਦੇ ਨਾਲ ਗੁਰਮਤੇ ਮਾਰਨ ਲੱਗ ਗੀਆਂ.......।"

"ਜਾਹ ਜਾਹ ਤੂੰ ਆਵਦਾ ਕੰਮ ਕਰ, ਵੱਡੀ ਆਈ ਐ ਮੇਰੀ ਹਮਦਰਦਣ!"

ਮੈਂ ਮੁਖਤਿਆਰੋ ਅਤੇ ਪਿਆਰੋ ਹੋਰਾਂ ਦੇ ਬੋਲਣ ਤੋਂ ਪਹਿਲਾਂ, ਭੈੜੇ ਕੋਕੇ ਵਾਲੀ ਬੰਨੀਂ ਝਈਂ ਲੈ ਕੇ ਪਿਆ। ਉਹ ਮੂਹਰਿਉਂ ਭੈੜੇ ਕੋਕੇ ਵਾਲਾ ਨੱਕ ਚੜ੍ਹਾਉਂਦਾ ਬੋਲੀ,

"ਤੇਰਾ ਤੇ ਏਹਨਾਂ ਦਾ ਕੀ ਜਾਊ ? ਕਜੀਆ ਤਾਂ ਸਾਡੀ ਜਾਨ ਨੂੰ ਹੋਊ।"

ਮੇਰੇ ਤੇ ਭੈੜੇ ਕੋਕੇ ਵਾਲੀ ਵਿਚਾਲੇ ਚਾਲੂ ਹੋਏ ਝਗੜੇ ਨਾਲ ਮੁਖਤਿਆਰੋ ਤੇ ਪਿਆਰੋ ਪ੍ਰੇਸ਼ਾਨ ਹੋਈਆਂ। ਉਹਨਾਂ ਵਿਚਾਰੀਆਂ ਨੂੰ ਖੜ੍ਹਨਾ ਦੁੱਭਰ ਹੋਇਆ। ਛਿੱਥੀ ਪਈ ਮੁਖਤਿਆਰੋ ਅਤੇ ਪਿਆਰੋ ਨੂੰ ਬੇਬੇ ਨੇ ਅਪਣੱਤ ਭਰੇ ਜਜ਼ਬੇ ਨਾਲ ਆਪਣੇ ਮੰਜੇ 'ਤੇ ਬਠਾਇਆ। ਭੈੜੇ ਕੋਕੇ ਵਾਲੀ ਬੁੜ-ਬੁੜ ਕਰਦੀ ਗੁਆਂਢੀਆਂ ਦੇ ਘਰ ਚਲੀ ਗਈ। ਬੇਬੇ ਉਹਨਾਂ ਲਈ ਚਾਹ ਕਰਨ ਲੱਗੀ। ਮੈਂ ਆਪਣੇ ਵਾਲਾ ਮੰਜਾ ਉਹਨਾਂ ਦੇ ਮੰਜੇ ਕੋਲ ਖਿੱਚ ਕੇ ਉਹਨਾਂ ਨਾਲ ਨਿੱਕੀਆਂ-ਨਿੱਕੀਆਂ ਗੱਲਾਂ ਕਰਨ ਲੱਗਾ। ਗੱਲਾਂ ਕਰਦੀ-ਕਰਦੀ ਪਿਆਰੋ ਮੇਰੇ ਬੰਨੀਂ ਪਿਆਰ ਅਤੇ ਹਮਦਰਦੀ ਭਰੀ ਨਜ਼ਰ ਨਾਲ ਝਾਕਦੀ ਰਹੀ। ਪਿਆਰੋ ਨੇ ਬੇਬੇ ਤੋਂ ਫੜੀ ਚਾਹ ਵਾਲੀ ਵਾਟੀ ਜਦ ਮੈਨੂੰ ਫੜਾਈ ਤਾਂ ਮੇਰਾ ਹੱਥ ਉਸ ਦੇ ਪਤਲੇ ਅਤੇ ਗੋਰੇ ਹੱਥ ਨਾਲ ਅਚਾਨਕ ਟਕਰਾਇਆ। ਮੈਨੂੰ ਆਪਣੇ ਸਾਰੇ ਸਰੀਰ ਵਿੱਚ ਝਰਨਾਹਟ ਅਜਿਹੀ ਛਿੜੀ ਮਹਿਸੂਸ ਹੋਈ। ਪਿਆਰੋ ਦੀਆਂ ਅੱਖਾਂ 'ਚ ਪਿਆਰ ਦੀ ਛੱਲ ਉੱਠੀ ਦਿਸੀ। ਪਿਆਰੋ, ਪੰਦਰਾਂ-ਵੀਹ ਮਿੰਟ ਬਾਅਦ ਜਦ ਮੁਖਤਿਆਰੋ ਨਾਲ ਸਾਡੇ ਘਰੋਂ ਗਈ ਤਾਂ ਉਦੋਂ ਵੀ ਉਸ ਨੇ ਮੇਰੇ ਬੰਨੀਂ ਐਸੀ ਨਜ਼ਰ ਨਾਲ ਵੇਖਿਆ, ਜਿਹੜੀ ਮੈਨੂੰ ਅੱਜ ਤੱਕ ਵੀ ਨਹੀਂ ਭੁੱਲੀ......" ਡੂੰਗਰ ਹੱਡ-ਬੀਤੀ ਸੁਣਾਉਂਦਾ-ਸੁਣਾਉਂਦਾ ਚੁੱਪ ਹੋਇਆ। ਮੈਂ ਉਸ ਤੋਂ ਪੁੱਛਿਆ, 'ਮੁੜ ਕੇ ਡੂੰਗਰ ਸਿਆਂ! ਪਾਰਟੀ ਨਾਲ ਤੇਰਾ ਤਾਲਮੇਲ ਕਿਵੇਂ ਹੋਇਆ ?"

ਉਹ ਚੁੱਪ ਤੋੜਦਾ, ਮੇਰੇ ਸਵਾਲ ਦੇ ਜਵਾਬ 'ਚ ਬੋਲਣ ਲੱਗਿਆ, "ਪਾਰਟੀ ਨਾਲ ਤਾਲਮੇਲ ਮੇਰਾ ਪ੍ਰਕਾਸ਼ ਭੰਤ ਰਾਹੀਂ ਹੋਇਆ। ਜੀਤ ਸਿਉਂ

ਕੋਮਲ ਬਾਹਰਲੇ ਸੂਬੇ 'ਚੋਂ ਏਧਰ ਪੰਜਾਬ 'ਚ ਮੁੜ ਕੇ ਆ ਗਿਆ ਸੀ। ਜਦੋਂ ਉਹ ਭੰਤ ਨੂੰ ਮਿਲਿਆ ਤਾਂ ਭੰਤ ਨੇ ਉਸ ਨੂੰ ਬਾਪੂ ਚੰਦ ਸਿਉਂ ਦੀ ਮੌਤ ਅਤੇ ਮੇਰੇ ਦਿਮਾਗ 'ਚ ਨੁਕਸ ਪੈਣ ਬਾਰੇ ਦੱਸਿਆ। ਏਨਾਂ ਦੋਵੇਂ ਗੱਲਾਂ ਦਾ ਪਤਾ ਲੱਗਣ ਤੋਂ ਅਗਲੇ ਦਿਨ ਹੀ ਕੋਮਲ, ਭੰਤ ਨੂੰ ਨਾਲ ਲੈ ਕੇ ਮੇਰੇ ਕੋਲ ਪਿੰਡ ਆਇਆ। ਚੌਵੀ-ਪੱਚੀ ਵਰ੍ਹਿਆਂ ਪਿੱਛੋਂ ਮਿਲੇ ਕੋਮਲ ਦੇ ਚਿਹਰੇ-ਮੁਹਰੇ 'ਚ ਜ਼ਮੀਂ-ਅਸਮਾਨ ਦਾ ਫਰਕ ਪਿਆ ਹੋਇਆ ਸੀ। ਚੌਵੀ-ਪੱਚੀ ਵਰ੍ਹੇ ਪਹਿਲਾਂ ਉਸ ਦੇ ਗੋਲ-ਗੋਰੇ ਅਤੇ ਸ਼ੇਵ ਕੀਤੇ ਮੂੰਹ ਦੀ ਚਮੜੀ ਤੇ ਕੋਈ ਝੁਰੜੀ ਨਹੀਂ ਸੀ। ਚਿਹਰੇ 'ਤੇ ਲਾਲੀ ਦੀ ਭਾਅ ਮਾਰਦੀ ਸੀ। ਸਿਰ ਉਤਲੇ ਵਾਲ ਜੋ ਕੱਟ ਕੇ ਨਿੱਕੀਆਂ-ਨਿੱਕੀਆਂ ਬੋਦੀਆਂ ਬਣਾਏ ਹੋਏ ਸਨ, ਸੰਘਣੇ ਤੇ ਕਾਲੇ ਸਨ ਪਰ ਚੌਵੀ-ਪੱਚੀ ਵਰ੍ਹਿਆਂ ਮਗਰੋਂ ਭੰਤ ਨਾਲ ਆਏ ਕੋਮਲ ਜੀ ਦੇ ਗੋਲ-ਗੋਰੇ ਮੂੰਹ ਦੀ ਚਮੜੀ ਖੁਸ਼ਕ ਸੀ। ਝੁਰੜੀਆਂ ਦੀਆਂ ਵਿੰਗ-ਤੜਿੰਗੀਆਂ ਲਕੀਰਾਂ ਵੀ ਉੱਭਰੀਆਂ ਹੋਈਆਂ ਸਨ। ਸਿਰ ਦੇ ਵਾਲਾਂ ਦੀਆਂ ਬੋਦੀਆਂ ਚਿੱਟੀਆਂ ਹੋਣ ਦੇ ਨਾਲ-ਨਾਲ ਐਨੀਆਂ ਵਿਰਲੀਆਂ ਹੋਈਆਂ ਵੀਆਂ ਸਨ ਕਿ ਸਿਰ ਦੀ ਚਮੜੀ ਸਾਫ ਦਿਸਦੀ ਸੀ......।" ਡੂੰਗਹ ਬੋਲਦਾ-ਬੋਲਦਾ, ਪਹਿਲਾਂ ਨਾਲੋਂ ਕੁਝ ਵਧੇਰੇ ਵਿਸ਼ਵਾਸ ਅਤੇ ਉਤਸ਼ਾਹ ਨਾਲ ਦੱਸਣ ਲੱਗਿਆ ਸੀ।

"ਪਰ ਚੌਵੀ-ਪੱਚੀ ਵਰ੍ਹਿਆਂ ਬਾਅਦ ਵੀ ਕੋਮਲ ਜੀ ਦੀਆਂ ਅੱਖਾਂ 'ਚ ਪਹਿਲਾਂ ਵਾਲੀ ਚਮਕ ਸੀ। ਬੁੱਲ੍ਹਾਂ 'ਤੇ ਪਹਿਲਾਂ ਵਾਲੀ ਮੁਸਕਾਨ ਸੀ.....ਗੱਲਬਾਤ ਕਰਨ 'ਚ ਪਹਿਲਾਂ ਵਾਲੀ ਚੜ੍ਹਦੀ-ਕਲਾ ਸੀ। ਏਨਾ ਕੁਛ ਪਹਿਲਾਂ ਵਾਲਾ ਹੋਣ ਦੇ ਨਾਲ-ਨਾਲ ਪਰ ਉਸ ਨੂੰ ਪਹਿਲਾਂ ਨਾਲੋਂ ਕੁਝ ਉੱਚਾ ਸੁਣਨ ਲੱਗਿਆ ਸੀ।

ਉਸ ਨੇ ਪਹਿਲਾਂ ਮੇਰੇ ਅਤੇ ਭੰਤ ਨਾਲ ਮੁਸਕਰਾਉਂਦਿਆਂ-ਮੁਸਕਰਾਉਂਦਿਆਂ ਬਾਪੂ ਚੰਦ ਸਿਉਂ ਨਾਲ ਸਬੰਧਤ ਕੁਛ ਪੁਰਾਣੀਆਂ ਯਾਦਾਂ ਸਾਂਝੀਆਂ ਕੀਤੀਆਂ। ਫੇਰ ਸਾਡੇ ਤਿੰਨਾਂ 'ਚ ਮੇਰੇ ਦਿਮਾਗ 'ਚ ਨੁਕਸ ਪੈਣ ਵਾਲੀ ਗੱਲ ਚੱਲੀ। ਬਾਅਦ 'ਚ ਉਸ ਨੇ ਮੈਥੋਂ, ਤਰਨਜੀਤ ਅਤੇ ਚਾਨਣ ਦੇ ਪਾਰਟੀ ਤੋਂ ਦੂਰ ਜਾਣ ਬਾਬਤ ਜਾਣਕਾਰੀ ਮੰਗੀ। ਮੈਂ ਉਸ ਨੂੰ ਜਾਣਕਾਰੀ ਦਿੰਦਿਆਂ ਦੱਸਿਆ ਸੀ ਕਿ ਅਸਲ 'ਚ ਉਹ ਦੋਵੇਂ ਬਿੱਲੀਆਂ ਅੱਖਾਂ ਵਾਲੇ ਦੀ ਕਾਲੀ ਕਰਤੂਤ ਕਰਕੇ ਪਾਰਟੀ ਤੋਂ ਦੂਰ ਗਏ। ਉਸ ਬਦਮਾਸ਼ ਨੇ ਝੂਠਾ ਬਕਵਾਸ ਕਰਕੇ ਪਾਰਟੀ ਦੇ ਸਾਥੀਆਂ ਨੂੰ ਮੇਰੇ ਵੀ ਉਲਟ ਕੀਤਾ। ਜੀਤ

ਸਿਉਂ ਕੋਮਲ ਮੇਰੇ ਕੋਲੋਂ ਉਸ ਲੁੱਚੜ ਜਗੀਰਦਾਰ ਦੀ ਚਾਨਣ ਨੂੰ ਕਤਲ ਕਰਨ ਦੀ ਘੜੀ ਸਾਜਿਸ਼ ਬਾਬਤ ਸੁਣ ਕੇ ਬੇਹੱਦ ਹੈਰਾਨ-ਪ੍ਰੇਸ਼ਾਨ ਹੋਇਆ। ਉਸ ਨੇ ਉਸ ਨੂੰ ਫਿੱਟ-ਲਾਹਣਤ ਪਾਉਂਦੇ ਨੇ ਦੱਸਿਆ ਕਿ ਚਾਨਣ ਨੂੰ ਕਤਲ ਕਰਨ ਵਾਲੀ ਉਸ ਦੀ ਸਾਜਿਸ਼ ਦਾ ਤਾਂ ਪਾਰਟੀ ਨੂੰ ਪਤਾ ਨਹੀਂ ਲੱਗਿਆ ਸੀ ਪਰ ਉਸ ਦੀਆਂ ਦੂਜੀਆਂ ਜਗੀਰੂ ਕਰਤੂਤਾਂ ਦਾ ਪਾਰਟੀ ਨੂੰ ਪਤਾ ਲੱਗ ਗਿਆ ਸੀ। ਪਾਰਟੀ ਨੇ ਉਸ ਨੂੰ ਸੁਧਾਰਨ ਖਾਤਰ, ਪਾਰਟੀ 'ਚ ਸਜਾ ਵੀ ਦਿੱਤੀ ਪਰ ਉਹ ਸੁਧਰਨ ਦੀ ਬਜਾਏ ਪਾਰਟੀ 'ਚੋਂ ਛਾਲ ਮਾਰ ਕੇ ਇੱਕ ਬੁਰਜੂਆ ਬੰਦੇ ਦੇ ਗਰੁੱਪ 'ਚ ਚਲਾ ਗਿਆ। ਮੈਂ, ਭੰਤ ਤੇ ਜੀਤ ਸਿਉਂ ਕੋਮਲ ਕਾਫੀ ਟੈਮ ਲੁੱਚੜ-ਜਗੀਰਦਾਰ ਬਾਬਤ ਗੱਲਾਂ ਕਰਦੇ ਰਹੇ। ਫੇਰ ਸਾਡੇ ਦਰਮਿਆਨ, ਤਰਨਜੀਤ ਅਤੇ ਚਾਣਨ ਨੂੰ ਮੁੜ ਪਾਰਟੀ ਨਾਲ ਜੋੜਨ ਬਾਬਤ ਗੱਲ ਚੱਲੀ। ਚਾਨਣ ਦੀ ਸਾਨੂੰ ਮੁੜ ਪਾਰਟੀ 'ਚ ਆਉਣ ਦੀ ਕੋਈ ਆਸ ਨਾ ਲੱਗੀ ਕਿਉਂਕਿ ਉਹ ਕਾਂਗਰਸ ਪਾਰਟੀ 'ਚ ਚਲਾ ਗਿਆ ਸੀ। ਭੰਤ ਅਤੇ ਜੀਤ ਸਿਉਂ ਕੋਮਲ, ਤਰਨਜੀਤ ਨੂੰ ਮਿਲੇ। ਉਸ ਨੇ ਉਹਨਾਂ ਆਇਆਂ ਦੀ ਸੇਵਾ ਤਾਂ ਫੁੱਲ ਕੀਤੀ ਪਰ ਮੁੜ ਪਾਰਟੀ ਨਾਲ ਨਾਤਾ ਜੋੜਨ ਬਾਬਤ ਹਿੱਕ ਨਾ ਥਾਪੜੀ।

ਭੰਤ, ਮੈਂ ਅਤੇ ਜੀਤ ਸਿਉਂ ਕੋਮਲ ਨੇ ਸਾਡੇ ਇਲਾਕੇ 'ਚ ਕੰਮ ਮੁੜ ਖੜ੍ਹਾ ਕਰਨ ਖਾਤਰ, ਬਾਕਲੀਏ ਵਾਲੇ ਘੁੰਮੇਰ, ਵੈਣੀ ਵਾਲੇ ਨਾਇਬ ਅਤੇ ਸਾਡੇ ਪਿੰਡ ਵਾਲੇ ਲੇਖੂ, ਕੱਤਰ ਅਤੇ ਗਿੰਦਰੇ ਹੋਰਾਂ ਕੋਲੇ ਗੇੜੇ ਮਾਰਨੇ ਚਾਲੂ ਕੀਤੇ। ਸਾਡੇ ਗੇੜੇ ਮਾਰਨ ਨਾਲ ਉਹ ਕਾਇਮ ਹੋਏ। ਫੇਰ ਜੀਤ ਸਿਉਂ ਕੋਮਲ ਤਾਂ ਪਾਰਟੀ ਦੇ ਕੰਮਾਂ-ਧੰਦਿਆਂ 'ਚ ਰੁੱਝਿਆ ਹੋਣ ਕਰਕੇ ਸਾਨੂੰ ਵਰ੍ਹੇ-ਛਿਮਾਹੀਂ ਪਿੱਛੋਂ ਮਿਲਣ ਲੱਗਿਆ ਪਰ ਭੰਤ ਅਤੇ ਇੱਕ ਹੋਰ ਸਾਥੀ ਜਿਸ ਦਾ ਨਾਉਂ ਮੈਂ ਜੋਤ ਵਾਲਾ ਰੱਖਿਆ ਹੋਇਆ ਸੀ, ਕਿਉਂਕਿ ਉਹ ਬੀੜੀਆਂ ਬਹੁਤ ਪੀਂਦਾ ਸੀ, ਸਾਡੇ ਕੋਲ ਆਉਣ ਲੱਗੇ। ਅਸੀਂ ਤਿੰਨਾਂ ਜਾਣਿਆਂ ਨੇਸਾਡੇ ਇਲਾਕੇ 'ਚ ਚੰਗਾ ਕੰਮ ਖੜ੍ਹਾ ਕਰ ਲਿਆ। ਐਨੇ ਨੂੰ ਬੇਬੇ ਵੀ ਚਲਾਣਾ ਕਰ ਗਈ। ਬੇਬੇ ਦੇ ਭੋਗ ਵਾਲੇ ਦਿਨ ਦੀ ਰਾਤ ਨੂੰ ਜੀਤ ਸਿਉਂ ਕੋਮਲ ਆਇਆ। ਮੈਂ, ਭੰਤ, ਕੋਮਲ ਅਤੇ ਜੋਤ ਵਾਲਾ ਉਸ ਰਾਤ ਐਥੇ ਆਪਣੇ ਕੋਠੇ ਵਿੱਚ ਹੀ ਆ ਗਏ। ਕੋਮਲ ਨੇ ਮੀਟਿੰਗ ਕਰਾਉਂਦੇ-ਕਰਾਉਂਦੇ ਨੇ ਸਾਨੂੰ ਆਂਧਰਾ, ਬਿਹਾਰ ਅਤੇ ਦੰਡ-ਕਾਰਨੀਯਆਂ ਸੂਬਿਆਂ ਅੰਦਰਲੇ ਪਾਰਟੀ ਦੇ ਕੰਮ ਬਾਰੇ ਜਾਣਕਾਰੀ

ਦੇਣੀ ਸ਼ੁਰੂ ਕੀਤੀ। ਉਸ ਨੇ ਦੱਸਿਆ ਕਿ ਇਹਨਾਂ ਤਿੰਨਾਂ ਸੂਬਿਆਂ 'ਚ ਪਾਰਟੀ ਨੇ ਜਗੀਰਦਾਰਾਂ ਤੋਂ ਅਠਾਰਾਂ ਏਕੜ ਤੋਂ ਵੱਧ ਨਿਕਲਦੀ ਜਮੀਨ ਇਨਕਲਾਬੀ ਲੋਕ-ਸ਼ਕਤੀ ਦੇ ਜੋਰ ਨਾਲ ਉਹਨਾਂ ਸੂਬਿਆਂ ਦੇ ਬੇਜਮੀਨੇ ਮਜ਼ੂਰਾਂ ਕਿਰਸਾਨਾਂ ਅਤੇ ਗਰੀਬ ਕਿਰਸਾਨਾਂ 'ਚ ਵੰਡੀ ਹੈ। ਪਾਰਟੀ ਨੇ ਇਉਂ ਲੱਖਾਂ ਏਕੜ ਜਮੀਨ ਦੇ ਮਾਲਕ ਹਲ-ਵਾਹਕਾਂ ਨੂੰ ਬਣਾਇਆ ਹੈ। ਪਾਰਟੀ ਦੱਬੇ-ਕੁਚਲੇ ਲੋਕਾਂ ਲਈ ਹਸਪਤਾਲ , ਸਕੂਲ, ਜੱਚਾ-ਬੱਚਾ ਕੇਂਦਰ ਅਤੇ ਸੜਕਾਂ ਬਣਾਉਣ ਵਰਗੇ ਕੰਮ ਕਰਨ ਦੇ ਨਾਲ-ਨਾਲ ਲੋਕ-ਅਦਾਲਤਾਂ ਵੀ ਲਾਉਂਦੀ ਐ। ਮਿਹਨਤੀ ਲੋਕਾਂ ਨਾਲ ਬੇਇਨਸਾਫੀਆਂ ਅਤੇ ਧੱਕੇਸ਼ਾਹੀਆਂ ਕਰਨ ਵਾਲੇ ਗੁੰਡੇ, ਬਦਮਾਸ਼ਾਂ, ਜਗੀਰਦਾਰਾਂ, ਸੂਦਖੋਰਾਂ ਅਤੇ ਪੁਲਸ-ਟਾਊਟਾਂ ਨੂੰ ਲੋਕ-ਅਦਾਲਤਾਂ ਢੁਕਵੀਆਂ ਸਜ਼ਾਵਾਂ ਦਿੰਦੀਆਂ ਹਨ।

ਜੀਤ ਸਿਉਂ ਕੋਮਲ ਵੱਲੋਂ ਆਂਧਰਾ, ਬਿਹਾਰ ਅਤੇ ਦੰਡਕਾਰਨੀਯਆਂ ਵਿਚਲੇ ਪਾਰਟੀ ਦੇ ਚੜ੍ਹਦੀ-ਕਲਾ ਵਾਲੇ ਕੰਮ ਦੀਆਂ ਗੱਲਾਂ-ਬਾਤਾਂ ਸੁਣ ਕੇ ਮੇਰਾ ਮਨ ਬਾਗੋ-ਬਾਗ ਹੋਇਆ। ਮੈਂ ਕੱਤਰ, ਲੇਖੂ ਅਤੇ ਬਾਕਲੀਏ ਵਾਲੇ ਘੁੰਮੇਰ ਨੇ ਇੱਕ ਦਿਨ ਕੱਠੇ ਹੋ ਕੇ ਏਸ ਮਸਲੇ ਬਾਬਤ ਮੀਟਿੰਗ ਕੀਤੀ ਕਿ ਆਉਣ ਵਾਲੇ ਟੈਮ 'ਚ ਜਦੋਂ ਪੰਚਾਇਤੀ-ਜ਼ਮੀਨ ਦੀ ਬੋਲੀ ਹੋਵੇ ਉਦੋਂ ਕੱਠੇ ਹੋ ਕੇ ਬੋਲੀ ਦਿੱਤੀ ਜਾਵੇ......।" ਡੂੰਗਰ ਬੋਲਦਾ-ਬੋਲਦਾ ਚੱਲਦੀ ਗੱਲ ਪੰਚਾਇਤੀ-ਜ਼ਮੀਨ 'ਤੇ ਕੇਂਦਰਤ ਕਰਨ ਲੱਗਿਆ।

"ਸਾਡੇ ਜੋਗਾਪੁਰ ਪਿੰਡ 'ਚ ਪੰਚਾਇਤੀ ਜਮੀਨ ਸੌ ਘੁੰਮਾ ਦੇ ਨੇੜ-ਤੇੜ ਐ। ਏਹ ਸਾਰੀ ਜਮੀਨ ਪਿਛਲੇ ਕਈ ਵਰ੍ਹਿਆਂ ਤੋਂ ਗੰਗਾ-ਪਾਪੀ ਆਪਣੇ ਪੱਖੀ ਸਰਪੰਚ ਨਾਲ ਮਿਲ ਕੇ ਕੌਡੀਆਂ ਦੇ ਭਾਅ ਠੇਕੇ 'ਤੇ ਲੈਂਦਾ ਆ ਰਿਹਾ ਸੀ। ਪਿੰਡ ਦਾ ਕੋਈ ਬੰਦਾ ਗੰਗੇ-ਪਾਪੀ ਦੇ ਬਰਾਬਰ ਬੋਲੀ ਦੇਣ ਦਾ ਜ਼ੇਰਾ ਨਹੀਂ ਕਰਦਾ ਸੀ। ਮਜੂਰਾਂ ਦੇ ਹਿੱਸੇ 'ਚ ਰਿਜ਼ਰਵੇਸ਼ਨ ਮੁਤਾਬਕ ਆਉਂਦੀ ਪੱਚੀ ਘੁੰਮਾਂ ਜਮੀਨ ਵੀ ਗੰਗਾ-ਪਾਪੀ, ਮਜੂਰਾਂ ਵਿਚਲੇ ਆਪਣੇ ਕੌਲੀ-ਚੱਟ ਬਲਵੀਰ ਦੇ ਨਾਂ ਬੋਲੀ ਤੜਵਾ ਕੇ ਵਾਹੁੰਦਾ-ਬੀਜਦਾ ਆ ਰਿਹਾ ਸੀ।" ਪੰਚਾਇਤੀ ਜ਼ਮੀਨ ਬਾਰੇ ਗੱਲ ਕਰਨ ਪਿੱਛੋਂ ਡੂੰਗਰ ਨੇ ਆਪਣੀ ਹੱਡ ਬੀਤੀ ਦੀ ਕਹਾਣੀ ਅਗਾਹਾਂ ਤੋਰੀ।

"ਪੰਚਾਇਤੀ ਜਮੀਨ ਵਿੱਚੋਂ ਰਿਜ਼ਰਵੇਸ਼ਨ ਮੁਤਾਬਕ ਬਣਦੇ ਪੱਚੀ ਘੁੰਮਾਂ ਠੇਕੇ 'ਤੇ ਲੈਣ ਦੇ ਮਸਲੇ ਨੂੰ ਲੈ ਕੇ ਅਸੀਂ ਵਿਹੜੇ ਦੀ ਧਰਮਸ਼ਾਲਾ 'ਚ ਮਜੂਰਾਂ

ਦਾ ਕੱਠ ਕੀਤਾ। ਲੇਖੂ ਨੇ ਖੜ੍ਹਾ ਹੋ ਕੇ ਮਜੂਰਾਂ ਦੇ ਕੱਠ ਨੂੰ ਦੱਸਿਆ ਕਿ ਮਜੂਰਾਂ ਦੇ ਹਿੱਸੇ ਦੀ ਪੱਚੀ ਘੁੰਮਾਂ ਜਮੀਨ ਦੀ ਪੈਦਾਵਾਰ ਪਿਛਲੇ ਕਈ ਵਰ੍ਹਿਆਂ ਤੋਂ ਗੰਗਾ ਪਾਪੀ ਖਾਂਦਾ ਆ ਰਿਹਾ ਹੈ। ਏਸ ਵਾਰ ਸਾਡੇ ਮਜੂਰਾਂ ਨੂੰ ਥਵਾਕ ਕਰਕੇ ਖੁਦ ਆਪਣੇ ਹਿੱਸੇ ਦੀ ਜਮੀਨ ਦੀ ਬੋਲੀ ਦੇਣੀ ਚਾਹੀਦੀ ਹੈ। ਠੇਕੇ 'ਤੇ ਲਈ ਜਮੀਨ 'ਚ ਸਾਂਝੀ ਖੇਤੀ ਕਰਨੀ ਚਾਹੀਦੀ ਹੈ......। ਹਾਲੇ ਲੇਖੂ ਬੋਲ ਹੀ ਰਿਹਾ ਸੀ ਕਿ ਐਨੇ ਨੂੰ ਕੱਠ 'ਚ ਬੈਠਾ ਬਲਵੀਰ ਉਠਿਆ ਅਤੇ ਪਰਨਾ ਝਾੜ ਕੇ ਮੋਢੇ 'ਤੇ ਰੱਖਦਾ ਕੱਠ 'ਚੋਂ ਤੁਰਿਆ। ਤੁਰਦੇ ਬਲਵੀਰੇ ਨੂੰ ਵੇਖਕੇ ਬਹੁਤੇ ਮਜੂਰਾਂ ਦੇ ਮੱਥੇ ਠਣਕੇ। ਪਰ ਲੇਖੂ ਨੇ ਬੋਲਣਾ ਜਾਰੀ ਰੱਖਦਿਆਂ ਆਖਿਆ ਕਿ ਭਰਾਵੋ! ਆਪਾਂ ਨੂੰ ਕਿਸੇ ਦੀ ਪ੍ਰਵਾਹ ਨਹੀਂ ਕਰਨੀ ਚਾਹੀਦੀ। ਕੱਲੇ-ਦਕੱਲੇ ਬੰਦੇ ਦੀ ਲੋਕਾਂ ਦੇ ਕੱਠ ਮੂਹਰੇ ਕੋਈ ਫਾਲ੍ਹ ਨਹੀਂ ਪੁਗਦੀ ਹੁੰਦੀ......। ਆਪਾਂ ਨੂੰ ਜ਼ਮੀਨ ਠੇਕੇ 'ਤੇ ਲੈਣ ਖਾਤਰ ਕਮੇਟੀ ਚੁਣਨੀ ਚਾਹੀਦੀ ਐ......ਲੇਖੂ ਦੇ ਬੋਲ ਕੇ ਬੈਠਣ ਪਿੱਛੋਂ ਲੇਖੂ, ਕੱਤਰ, ਘੁੰਮੇਰ, ਘੋਟੇ, ਮੈਨੂੰ ਅਤੇ ਪੰਜ ਹੋਰ ਮਜੂਰਾਂ ਨੂੰ ਲੈ ਕੇ ਇੱਕ ਨੌਂ ਮੈਂਬਰੀ ਕਮੇਟੀ ਚੁਣੀ ਗਈ......।"

ਡੂੰਗਰ ਵੀਹ-ਬਾਈ ਮਿੰਟ ਹੋਰ ਲੋਕਾਂ ਦੇ ਕੱਠ ਬਾਬਤ ਗੱਲ ਕਰਦਾ ਰਿਹਾ। ਫੇਰ ਦੁਪਹਿਰਾ ਢਾਲਣ ਲਈ, ਨਰਮਾ ਗੁੱਡਣੋਂ ਹਟ ਕੇ, ਰੁੱਖਾਂ ਦੇ ਝੁੰਡ ਦੀ ਛਾਂ 'ਚ ਆਏ ਕੈਲ, ਜੈਲ ਅਤੇ ਘੋਟੇ ਹੋਰਾਂ ਦੇ ਆਉਣ ਨਾਲ, ਉਸ ਦੀ ਹੱਡ-ਬੀਤੀ ਦੀ ਲੜੀ ਟੁੱਟੀ। ਡੂੰਗਰ ਨੇ ਮੰਜੇ ਤੋਂ ਉੱਠ ਕੇ ਪਹਿਲਾਂ ਆਪ ਪਾਣੀ ਦਾ ਗਲਾਸ ਪੀਤਾ। ਫੇਰ ਮੈਨੂੰ ਪੀਣ ਲਈ ਪਾਣੀ ਦਾ ਗਲਾਸ ਦਿੱਤਾ। ਜੈਲ, ਹੇਠਾਂ ਆਪਣਾ ਤੇੜ ਵਾਲਾ ਚਾਦਰਾ ਵਿਛਾ ਕੇ ਅਰਾਮ ਕਰਨ ਲਈ ਲੇਟਿਆ। ਕੈਲ ਨੇ ਨਹਾਉਣ ਲਈ ਬੋਰ ਦਾ ਇੰਜਣ ਚਲਾਇਆ। ਮੈਂ ਗਰਮੀ ਮਹਿਸੂਸ ਕਰਦਾ ਨਹਾਉਣ ਲਈ ਮੰਜੇ ਤੋਂ ਉੱਠਿਆ। ਡੂੰਗਰ ਢੂਹੀ ਸਿੱਧੀ ਕਰਨ ਲਈ ਆਪਣੇ ਮੰਜੇ 'ਤੇ ਲੇਟਿਆ। ਘੋਟਾ ਮੇਰੇ ਵਾਲੇ ਖਾਲੀ ਮੰਜੇ 'ਤੇ ਟੇਢਾ ਹੋ ਕੇ ਪਿਆ।

## ਤੇਰਾਂ

ਦੁਪਹਿਰਾ ਢਾਲਣ ਬਾਅਦ, ਜੈਲ, ਕੈਲ ਅਤੇ ਘੋਟਾ ਚਾਹ ਪੀ ਕੇ ਅਤੇ ਆਪੋ-ਆਪਣੀਆਂ ਕਸੌਲੀਆਂ ਲੈ ਕੇ, ਮੁੜ ਨਰਮਾ ਗੁੱਡਣ ਟੱਕਰੇ। ਮੈਂ

ਆਪਣੀ ਚਾਹ ਪੀ ਕੇ, ਕੁਝ ਸਮਾਂ ਤਾਂ ਘੂਕ ਸੁੱਤੇ ਅਤੇ ਘਰਾੜੇ ਮਾਰਦੇ ਡੂੰਗਰ ਵੱਲ ਵੇਖਦਾ ਰਿਹਾ। ਫੇਰ ਉਸ ਨੂੰ ਜਗਾਇਆ। ਉਸ ਨੂੰ ਉਸ ਦੇ ਹਿੱਸੇ ਵਾਲੀ ਚਾਹ ਦਾ ਗਲਾਸ ਫੜਾਇਆ। ਉਹ ਜਦ ਚਾਹ ਪੀਣ ਬਾਅਦ, ਕਾਇਮ ਹੋ ਕੇ ਆਪਣੇ ਮੰਜੇ 'ਤੇ ਬੈਠਾ ਤਾਂ ਮੈਂ ਉਸ ਨੂੰ ਹੱਡ-ਬੀਤੀ ਦੀ ਟੁੱਟੀ ਲੜੀ ਜੋੜਨ ਲਈ ਆਖਿਆ। ਉਹ ਮੋਟੇ ਅਤੇ ਧੁੰਦਲੇ ਸ਼ੀਸ਼ਿਆਂ ਵਾਲੀ ਅੱਖਾਂ ਤੇ ਲੱਗੀ ਐਨਕ, ਨੱਕ ਤੋਂ ਥੋੜ੍ਹੀ ਉਤਾਂਹਾਂ ਨੂੰ ਉਗਾਸਦਿਆਂ, ਹੱਡ-ਬੀਤੀ ਦੀ ਟੁੱਟੀ ਲੜੀ ਜੋੜਨ ਲੱਗਿਆ,

“ਪੰਚਾਇਤੀ ਜ਼ਮੀਨ ਦੇ ਰਿਜ਼ਰਵੇਸ਼ਨ ਵਾਲੇ ਹਿੱਸੇ ਦੀ ਬੋਲੀ ਲਈ, ਅਸੀਂ ਜਿਹੜੀ ਨੌਂ ਮੈਂਬਰੀ ਕਮੇਟੀ ਬਣਾਈ ਸੀ, ਉਸ ਨੇ ਸਰਗਰਮੀਆਂ ਚਾਲੂ ਕੀਤੀਆਂ। ਕਮੇਟੀ ਮੈਂਬਰ ਚਾਨਣ ਕੋਲ ਗਏ। ਕਿਉਂਕਿ ਵਿਹੜੇ ਵਿਚਲਾ ਬਲਵੀਰ, ਜਿਹੜਾ ਗੰਗੇ-ਪਾਪੀ ਖਾਤਰ ਰਿਜ਼ਰਵੇਸ਼ਨ ਵਾਲੀ ਜਮੀਨ ਦੀ ਬੋਲੀ ਦਿੰਦਾ ਸੀ ਅਤੇ ਮਜ਼ੂਰਾਂ ਦੀ ਧਰਮਸ਼ਾਲਾ ਵਿਚਲੇ ਕੱਠ 'ਚੋਂ ਪਰਨਾ ਝਾੜਦਾ, ਉੱਠ ਕੇ ਆਇਆ ਸੀ, ਉਹ ਕਾਂਗਰਸ ਪਾਰਟੀ ਨਾਲ ਸਬੰਧਤ ਹੋਣ ਕਾਰਨ ਚਾਨਣ ਦੇ ਪ੍ਰਭਾਵ ਹੇਠ ਸੀ। ਕਮੇਟੀ ਮੈਂਬਰਾਂ ਨੇ ਚਾਨਣ ਨੂੰ ਪਹਿਲਾਂ ਤਾਂ ਆਪਣਾ, ਪੰਚਾਇਤੀ-ਜ਼ਮੀਨ ਦੇ ਰਿਜ਼ਰਵੇਸ਼ਨ ਵਾਲੇ ਹਿੱਸੇ ਦੀ ਬੋਲੀ ਦੇਣ ਵਾਲੇ ਫੈਸਲੇ ਬਾਰੇ ਜਾਣੂੰ ਕਰਵਾਇਆ। ਫੇਰ ਉਸ ਜ਼ਮੀਨ 'ਚ ਸਾਂਝੀ-ਖੇਤੀ ਕਰਨ ਦੀ ਪਲੈਨ ਦੱਸੀ। ਅੰਤ 'ਚ ਕਮੇਟੀ ਨੇ ਚਾਨਣ ਸਾਹਮਣੇ ਆਪਣਾ ਏਹ ਸ਼ੰਕਾ ਜ਼ਾਹਰ ਕੀਤਾ ਕਿ ਬਲਵੀਰ ਵਿਹੜੇ ਵਾਲਿਆਂ 'ਚੋਂ ਨਿੱਖੜ ਕੇ ਕਿਤੇ ਗੰਗੇ-ਪਾਪੀ ਨੂੰ ਪਹਿਲਾਂ ਵਾਂਗੂੰ ਜਮੀਨ ਦਿਵਾਉਣ ਖਾਤਰ ਬੋਲੀ ਨਾ ਦੇ ਦੇਵੇ। ਚਾਨਣ ਨੇ ਕਮੇਟੀ ਵਾਲਿਆਂ ਦੀ ਸਾਰੀ ਗੱਲ ਸੁਣਨ ਪਿੱਛੋਂ ਹਿੱਕ ਥਾਪੜਦਿਆਂ ਆਖਿਆ ਸੀ,

“ਵੇਖੋ ਭਰਾਵੋ! ਮੈਂ ਬੇਸ਼ੱਕ ਕਾਂਗਰਸ ਪਾਰਟੀ ਨਾਲ ਆਂ ਪਰ ਮੈਂ ਥੋਡੀ ਰਿਜ਼ਰਵੇਸ਼ਨ ਵਾਲੀ ਜ਼ਮੀਨ ਦੀ ਬੋਲੀ ਦੇਣ ਵਾਲੀ ਗੱਲ ਦੀ ਨੰਗੀ ਧੜ ਮਦਦ ਕਰੂੰਗਾ......ਥੋਡੀ ਸਾਂਝੀ ਖੇਤੀ ਕਰਨ ਵਾਲੀ ਸੋਚ ਬਹੁਤ ਚੰਗੀ ਐ। ਮੈਂ ਐਤਕੀਂ ਬਲਵੀਰੇ ਨੂੰ ਗੰਗੇ ਪਾਪੀ ਦਾ ਹੱਥ-ਠੋਕਾ ਨਹੀਂ ਬਣਨ ਦਿਆਂਗਾ.......ਬਲਵੀਰ ਨੂੰ ਬੋਲੀ ਦੇਣ ਤੋਂ ਰੋਕਣਾ ਮੇਰੀ ਜ਼ਿੰਮੇਵਾਰੀ ਰਹੀ।”

ਫੇਰ ਅਸੀਂ ਕਮੇਟੀ ਮੈਂਬਰਾਂ ਨੇ ਬੋਲੀ ਤੇ ਲੈਣ ਵਾਲੀ ਜਮੀਨ ਦੇ ਠੇਕੇ ਦੇ ਪੈਸੇ ਕੱਠੇ ਕਰਨ ਦੀ ਮੁਹਿੰਮ ਸ਼ੁਰੂ ਕੀਤੀ। ਸਾਂਝੀ ਖੇਤੀ 'ਚ ਹਿੱਸੇਦਾਰ ਬਣਨ

ਵਾਲੇ ਵੀਹ ਘਰਾਂ ਨੇ ਪੰਜ-ਪੰਜ ਹਜ਼ਾਰ ਰੁਪਏ ਦਾ ਹਿੱਸਾ ਪਾ ਕੇ ਲੱਖ ਕੱਠਾ ਕੀਤਾ। ਅਸੀਂ ਕਮੇਟੀ ਮੈਂਬਰਾਂ ਨੇ ਮਜ਼ੂਰਾਂ ਵਿਹੜੇ 'ਚ ਫੁੱਟ ਪਾਉਣ ਵਾਲੀਆਂ ਚਾਲਾਂ ਨੂੰ ਪਛਾੜਨ ਖਾਤਰ ਵਿਹੜੇ ਦੇ ਹਰੇਕ ਘਰ ਨਾਲ ਬਹੁਤ ਨੇੜੇ ਦਾ ਸਬੰਧ ਬਣਾਇਆ। ਅਸੀਂ ਬੋਲੀ ਦੇਣ ਵਾਲੇ ਅਫਸਰਾਂ ਨੂੰ ਵੀ ਮਿਲ ਕੇ ਆਏ।

ਅੰਤ ਬੋਲੀ ਵਾਲਾ ਦਿਨ ਵੀ ਆਇਆ। ਬੋਲੀ ਚਬੂਤਰੇ ਵਾਲੀ ਸੱਥ 'ਚ ਹੀ ਹੋਣੀ ਸੀ। ਅਸੀਂ ਕਮੇਟੀ ਮੈਂਬਰਾਂ ਨੇ ਤੜਕੇ ਅੱਠ ਵਜੇ ਜਾ ਕੇ ਹੀ ਸੱਥ 'ਚ ਦੋ ਵੱਡੀਆਂ ਦਰੀਆਂ ਵਿਛਾਈਆਂ। ਜਿਹੜਾ ਵੀ ਕੋਈ ਮਜ਼ੂਰ ਆਉਂਦਾ, ਉਸ ਨੂੰ ਅਸੀਂ ਦਰੀ 'ਤੇ ਬਿਠਾਉਂਦੇ। ਦਰੀ 'ਤੇ ਪੰਜਾਹ-ਪਚਵੰਜਾ ਮਜ਼ੂਰ ਕੱਠੇ ਹੋ ਗਏ ਸਨ। ਇੰਨੇ ਨੂੰ ਚੌਕੀਦਾਰ ਅਤੇ ਗੰਗੇ ਪਾਪੀ ਕੇ ਸੀਰੀ ਬੁੱਧੂ ਨੇ ਸੱਥ ਦੇ ਚਬੂਤਰੇ 'ਤੇ ਵੱਡਾ ਮੇਜ਼ ਰੱਖ ਕੇ, ਮੇਜ਼ ਦੇ ਪਿਛਲੇ ਪਾਸੇ ਪੰਜ ਕੁਰਸੀਆਂ ਤਰਤੀਬ ਨਾਲ ਰੱਖੀਆਂ। ਅੰਦਾਜ਼ਨ ਨੌਂ ਵਜੇ ਦੇ ਕਰੀਬ ਬੋਲੀ ਦੇਣ ਵਾਲੇ ਅਫਸਰਾਂ ਦੀ ਜੀਪ ਆ ਕੇ ਸੱਥ 'ਚ ਖੜ੍ਹੀ। ਜੀਪ 'ਚੋਂ ਬਾਹਰ ਆਏ ਬੋਲੀ ਦਿਵਾਉਣ ਵਾਲਿਆਂ ਨੂੰ ਚਾਹ-ਪਾਣੀ ਪਿਲਾਉਣ ਖਾਤਰ ਆਪਣੀ ਹਵੇਲੀ 'ਚ ਲਿਜਾਣ ਲਈ ਗੰਗੇ-ਪਾਪੀ ਨੇ ਬਹੁਤ ਜੋਰ ਲਾਇਆ ਪਰ ਦਰੀਆਂ 'ਤੇ ਜਚ ਕੇ ਬੈਠੇ ਮਜ਼ੂਰਾਂ ਨੂੰ ਵੇਖ ਕੇ, ਬੋਲੀ ਦਿਵਾਉਣ ਵਾਲਿਆਂ ਦਾ ਗੰਗੇ-ਪਾਪੀ ਦੀ ਹਵੇਲੀ 'ਚ ਜਾਣ ਦਾ ਜ਼ੇਰਾ ਨਾ ਪਿਆ। ਉਹ ਸਿੱਧੇ ਚਬੂਤਰੇ ਵਾਲੀਆਂ ਕੁਰਸੀਆਂ ਵਿੱਚੋਂ ਚਾਰ ਕੁਰਸੀਆਂ ਤੇ ਬੈਠੇ। ਪੰਜਵੀਂ ਕੁਰਸੀ 'ਤੇ ਪਿੰਡ ਦਾ ਸਰਪੰਚ ਬੈਠਾ। ਛੇਵੀਂ ਕੁਰਸੀ ਤੇ ਜਦੋਂ ਗੰਗਾ ਪਾਪੀ ਬੈਠਣ ਲੱਗਿਆ ਤਾਂ ਮੈਂ ਦਰੀ ਤੋਂ ਉੱਠ ਕੇ ਖੜ੍ਹਾ ਹੋ ਆਖਿਆ,

"ਗੰਗਿਆ! ਬੋਲੀ ਦਿਵਾਉਣ ਵਾਲਿਆਂ ਨੇ ਤਾਂ ਕੁਰਸੀਆਂ 'ਤੇ ਬੈਠਣਾ ਈ ਬੈਠਣੈਂ.......ਸਰਪੰਚ ਪਿੰਡ ਦਾ ਮੁੱਖ ਬੰਦੈ ਤਾਂ ਕੁਰਸੀ 'ਤੇ ਬੈਠਾ ਐ.....ਤੂੰ ਭਲਾਂ ਭੜੂਐ ਕਿਸ ਹੈਸੀਅਤ 'ਚ ਕੁਰਸੀ 'ਤੇ ਬੈਠਦੈਂ ?" ਮੇਰੀ ਗੱਲ ਸੁਣ ਕੇ ਸਾਰੇ ਦੰਗ ਰਹਿ ਗਏ। ਗੰਗੇ ਪਾਪੀ ਲਈ ਬੈਠਣਾ ਔਖਾ ਹੋ ਗਿਆ। ਉਹ ਛਿੱਥੀ ਜਿਹੀ ਹਾਸੀ-ਹਸਦਾ ਬੋਲਿਆ,

"ਆ ਜਾ! ਆਜਾ ਪ੍ਰਧਾਨਾਂ ਤੂੰ ਬੈਠ ਜਾ.......।"

"ਅਸੀਂ ਤਾਂ ਉਦੋਂ ਹੀ ਬੈਠਾਂਗੇ......ਜਦੋਂ ਮਜ਼ੂਰਾਂ ਦਾ ਰਾਜ ਆ ਗਿਆ।" ਗੰਗਾ-ਪਾਪੀ ਬੇਸ਼ਰਮਾਂ ਵਾਂਗੂੰ ਕੁਰਸੀ 'ਤੇ ਬੈਠਾ। ਬੋਲੀ ਸ਼ੁਰੂ ਹੋਈ। ਲੇਖੂ ਨੇ ਖੜ੍ਹਾ ਹੋ ਕੇ ਰਿਜ਼ਰਵੇਸ਼ਨ ਵਾਲੇ ਪੱਚੀ ਕਿੱਲੇ ਜ਼ਮੀਨ ਦੀ ਪੱਚੀ ਹਜ਼ਾਰ ਰੁਪਏ

ਬੋਲੀ ਦਿੱਤੀ। ਗੰਗੇ-ਪਾਪੀ ਨੇ ਦਰੀ 'ਤੇ ਬੈਠੇ ਬਲਵੀਰ ਬੰਨੀਂ ਵੇਖਿਆ। ਬਲਵੀਰ ਖੜ੍ਹਾ ਹੋ ਕੇ ਬੋਲੀ ਦੇਣ ਦੀ ਬਜਾਏ ਬੈਠਾ-ਬੈਠਾ ਨੀਵੀਂ ਪਾ ਗਿਆ। ਫਿਰ ਗੰਗੇ ਪਾਪੀ ਦੇ ਵੱਡੇ ਮੁੰਡੇ ਨੇ ਆਪਣੇ ਸੀਰੀ ਬੁੱਧੂ ਦੇ ਕੰਨ 'ਚ ਫੂਕ ਮਾਰੀ। ਬੁੱਧੂ ਨੇ ਤੀਹ ਹਜ਼ਾਰ ਬੋਲੀ ਦੇ ਦਿੱਤੀ। ਬੁੱਧੂ ਦੇ ਬੋਲੀ ਦੇਣ 'ਤੇ ਬੁੱਧੂ ਦੇ ਘਰ ਵਾਲੀ ਚੰਦ ਕੁਰ ਅਤੇ ਦੋਵੇਂ ਮੁੰਡੇ ਬੁੱਧੂ ਬੰਨੀਂ ਅਲੀ-ਅਲੀ ਕਰਕੇ ਪੈ ਗਏ। ਮੈਂ ਗੰਗੇ-ਪਾਪੀ ਦੇ ਵੱਡੇ ਮੁੰਡੇ ਬੰਨੀਂ ਕੌੜ ਅੱਖ ਨਾਲ ਝਾਕਦਿਆਂ ਆਖਿਆ,

"ਬੰਦੇ ਬਣਜੋ ਬੰਦੇ.......ਬਥੇਰਾ ਟੈਮ ਹੋ ਗਿਆ ਥੋਨੂੰ ਮਜੂਰਾਂ ਦਾ ਹਿੱਸਾ ਖਾਂਦਿਆਂ ਨੂੰ।"

ਮੂਹਰਿਉਂ ਗੰਗੇ-ਪਾਪੀ ਦੇ ਮੁੰਡੇ ਨੇ ਵੀ ਸੱਪ ਵਾਲਾ ਫੁੰਕਾਰਾ ਮਾਰਿਆ। ਬੁੱਧੂ ਦੇ ਗਲ ਉਸ ਦੀ ਘਰ ਵਾਲੀ ਅਤੇ ਮੁੰਡੇ ਪਏ ਹੋਏ ਸਨ। ਮੈਂ ਤੇ ਗੰਗੇ ਦਾ ਛੋਕਰਾ ਆਪਸ 'ਚ ਖੈਰ-ਭੈਰੇ ਹੋਣ ਲੱਗੇ ਸਾਂ। ਮਜੂਰਾਂ ਦੀ ਛੱਬ ਦੀ ਛੱਬ ਮੇਰੇ ਪੱਖ 'ਚ ਖੜ੍ਹੀ ਹੋ ਗਈ ਸੀ। ਬੋਲੀ ਦਿਵਾਉਣ ਵਾਲੀਆਂ ਨੇ ਅਤੇ ਹੋਰ ਕੁਛ ਬੰਦਿਆਂ ਨੇ ਸਾਨੂੰ ਸਾਰਿਆਂ ਨੂੰ ਪੰਜ-ਛੇ ਮਿੰਟਾਂ 'ਚ ਟਿਕਾ ਕੇ ਆਪੋ-ਆਪਣੀਆਂ ਥਾਵਾਂ 'ਤੇ ਬਿਠਾਇਆ। ਲੇਖੂ ਨੇ ਪੈਂਤੀ ਹਜ਼ਾਰ ਦੀ ਬੋਲੀ ਦਿੱਤੀ। ਮੁੜ ਕੇ ਬੁੱਧੂ ਨੇ ਬੋਲੀ ਨਾ ਦਿੱਤੀ। ਲੋਕਾਂ ਦੇ ਕੱਠ 'ਚੋਂ ਕੋਈ ਹੋਰ ਵੀ ਬੋਲੀ ਦੇਣ ਲਈ ਉੱਠ ਕੇ ਨਾ ਖੜ੍ਹਾ ਹੋਇਆ। ਬੋਲੀ ਮਜੂਰ-ਕਮੇਟੀ ਦੇ ਨਾਂ ਪੈਂਤੀ ਹਜ਼ਾਰ ਰੁਪਈਆਂ 'ਚ ਟੁੱਟ ਗਈ। ਗੰਗਾ-ਪਾਪੀ, ਉਸ ਦਾ ਮੁੰਡਾ ਅਤੇ ਸਰਪੰਚ ਸੱਪਾਂ ਵਾਂਗੂੰ ਵਿਉਹ ਘੋਲਦੇ ਆਪੋ-ਆਪਣੇ ਘਰਾਂ ਨੂੰ ਤੁਰੇ। ਅਸੀਂ ਮਜੂਰ ਏਕਤਾ-ਜਿੰਦਾਬਾਦ ਦੇ ਨਾਹਰੇ ਲਾਉਂਦੇ ਆਪੋ-ਆਪਣੇ ਘਰਾਂ ਨੂੰ ਤੁਰੇ।

ਪੰਚਾਇਤੀ ਜ਼ਮੀਨ ਦਾ ਰਿਜ਼ਰਵੇਸ਼ਨ ਵਾਲਾ ਹਿੱਸਾ ਬੇਸ਼ੱਕ ਸਾਡੀ ਮਜੂਰ ਕਮੇਟੀ ਨੇ ਬੋਲੀ ਦੇ ਕੇ ਠੇਕੇ 'ਤੇ ਲਿਆ ਸੀ, ਪਰ ਗੰਗੇ-ਪਾਪੀ ਕੇ ਉਸ ਜ਼ਮੀਨ ਦਾ ਕਬਜਾ ਦੇਣ 'ਚ ਡਿੱਕੇ ਡਾਉਣ ਲੱਗੇ ਸਨ। ਕਮੇਟੀ ਮੈਂਬਰਾਂ ਨੂੰ ਵਿੰਗੇ-ਟੇਢੇ ਢੰਗਾਂ ਨਾਲ ਡਰਾਉਣ-ਧਮਕਾਉਣ ਲੱਗੇ ਸਨ। ਮੈਂ, ਲੇਖੂ, ਕੱਤਰ ਅਤੇ ਘੁੰਮੇਰ ਹੋਰਾਂ ਨੇ ਗੰਗੇ-ਪਾਪੀ ਕਿਆਂ ਤੋਂ ਡਰੇ ਅਤੇ ਝੇਫ ਮੰਨਣ ਵਾਲੇ ਮਜੂਰਾਂ ਨੂੰ ਕਾਇਮ ਕੀਤਾ। ਦੋ-ਪੌਣੇ ਦੋ ਸੌ ਮਜੂਰ-ਮਜੂਰਨਾਂ ਨੂੰ ਮੁਜਾਹਰੇ ਦੀ ਸ਼ਕਲ 'ਚ ਲਿਜਾ ਕੇ ਜ਼ਮੀਨ ਦਾ ਕਬਜ਼ਾ ਲਿਆ। ਦੋ ਟਰੈਕਟਰ ਲਿਜਾ ਕੇ ਜ਼ਮੀਨ ਵਾਹੀ। ਪੱਚੀ ਦੇ ਪੱਚੀ ਕਿੱਲਿਆਂ 'ਚ ਨਰਮੇ ਦੀ ਫਸਲ ਬੀਜੀ। ਨਰਮਾ ਕਮਾਲ ਦਾ ਹਰਾ ਹੋਇਆ। ਮੈਂ, ਲੇਖੂ, ਕੱਤਰ, ਘੋਟਾ ਅਤੇ ਕੁਝ ਹੋਰ ਮਜੂਰ

ਨਰਮੇ ਨੂੰ ਕੱਸੀ ਦਾ ਪਾਣੀ ਲਾ ਰਹੇ ਸਾਂ। ਇੰਨੇ ਨੂੰ ਘੋਨੇ ਦਾ ਵਿਚਾਲੜਾ ਮੁੰਡਾ ਕੰਤਾ, ਸਾਇਕਲ ਭਜਾਉਂਦਾ ਸਾਡੇ ਕੋਲ ਆਇਆ। ਉਸ ਨੇ ਸਾਇਕਲ ਤੋਂ ਉਤਰਦੇ ਨੇ ਘੋਟੇ ਨੂੰ ਆਖਿਆ,

"ਬਾਪੂ! ਬੂੜੇ ਕਿਆਂ ਵਾਲਾ ਮਾਸੜ ਸੁਰਗਵਾਸ ਹੋ ਗਿਆ।"

ਘੋਟੇ ਦੇ ਪੁੱਛਣ 'ਤੇ ਕੰਤੇ ਨੇ ਦੱਸਿਆ ਕਿ ਕੰਤੇ ਦਾ ਬੂੜੇ ਕਿਆਂ ਵਾਲਾ ਮਾਸੜ ਸਰੂਪਾ ਤੜਕੇ ਸੁਰਗਵਾਸ ਹੋਇਆ ਸੀ। ਉਸ ਦਾ ਸਸਕਾਰ ਉਹਨਾਂ ਦੇ ਪਹੁੰਚਣ 'ਤੇ ਹੀ ਬੂੜੇ ਕਿਆਂ ਵਾਲੇ ਕਰਨਗੇ। ਮੈਂ, ਪਿਆਰੋ ਦੇ ਘਰ ਵਾਲੇ ਸਰੂਪੇ-ਅਮਲੀ ਦੀ ਮੌਤ ਦੀ ਖਬਰ ਸੁਣ ਕੇ ਉਦਾਸ ਜਿਹਾ ਹੋਇਆ। ਫੇਰ ਮੈਂ, ਲੇਖੂ ਅਤੇ ਘੋਟਾ ਪਾਣੀ ਲਾਉਣ ਦਾ ਕੰਮ ਦੂਜੇ ਮਜੂਰਾਂ ਨੂੰ ਸੰਭਾਲ ਕੇ ਪਿੰਡ ਨੂੰ ਤੁਰੇ। ਪਿੰਡ ਆ ਕੇ ਅਸੀਂ ਪੀਟਰ-ਰੇਹੜਾ ਕਿਰਾਏ 'ਤੇ ਲਿਆ। ਅਸੀਂ ਦਸ-ਗਿਆਰਾਂ ਬੰਦੇ ਅਤੇ ਪੰਜ-ਛੇ ਬੁੜ੍ਹੀਆਂ, ਪੀਟਰ-ਰੇਹੜੇ ਰਾਹੀਂ ਘੰਟੇ ਪੌਣੇ ਘੰਟੇ 'ਚ ਬੂੜੇ ਕੇ ਪਹੁੰਚੇ। ਅਗਾਹਾਂ ਪਿਆਰੋ ਕੇ ਭੀੜੇ ਵਿਹੜੇ 'ਚ ਬੰਦਿਆਂ-ਬੁੜ੍ਹੀਆਂ ਦੀ ਭੀੜ ਜੁੜੀ ਹੋਈ ਸੀ। ਉਹਨਾਂ ਵਿੱਚੋਂ ਕੁਛ ਰੋ ਰਹੇ ਸਨ। ਬਹੁਤਿਆਂ ਦੇ ਮੂੰਹਾਂ 'ਤੇ ਉਦਾਸੀ ਸੀ। ਪਿਆਰੋ ਰੋ ਨਹੀਂ ਰਹੀ ਸੀ ਪਰ ਊਂ ਉਹਦੇ ਲਿੱਸੇ ਅਤੇ ਝੁਰੜੀਆਂ ਵਾਲੇ ਗੋਰੇ ਮੂੰਹ 'ਤੇ ਉਦਾਸੀ ਸੀ। ਉਹ, ਸਰੂਪੇ ਦੀ ਭੁੰਜੇ ਲਾਹੀ ਲਾਸ਼ ਦੇ ਪੈਰਾਂ ਕੋਲ ਬੈਠੀ ਸੀ। ਬੰਦਿਆਂ 'ਚ ਗੱਲਾਂ ਚੱਲ ਰਹੀਆਂ ਸਨ।

"ਰੱਬ ਦੇ ਰੰਗ ਐ ਭਾਈ......ਸੌਹਰੇ ਸਰੂਪੇ ਦੀ ਗੱਡੇ ਜਿਹੀ ਦੇਹ ਸੀ......ਹੁਣ ਜੇੜ੍ਹਾ ਆਹ ਹੱਡੀਆਂ ਦੀ ਮੁੱਠ ਬਣਿਆ ਪਿਐ।"

"ਨਸ਼ੇ ਪੱਤੇ ਬੰਦੇ ਦੀ ਦੇਹ ਨੂੰ ਕਾਹਨੂੰ ਛੱਡਦੇ ਐ।"

"ਵਿਚਾਰੀ ਪਿਆਰੋ ਨੂੰ ਔਖਾ ਹੋਜੂ.....ਕਬੀਲਦਾਰੀ ਹਾਲੇ ਉਡੀ-ਕੋਡੀ ਪਈ ਐ।"

"ਪਿਆਰੋ ਵਿਚਾਰੀ ਤਾਂ ਭਾਈ ਸਰੂਪੇ ਜਿਉਂਦੇ ਤੋਂ ਵੀ ਔਖੀ ਸੀ।"

"ਏਹ ਤਾਂ ਠੀਕ ਐ......ਫੇਰ ਵੀ ਤੀਵੀਂ ਦਾ ਬੰਦੇ ਤੋਂ ਬਿਨਾਂ ਕੁਛ ਨਹੀਂ ਵੱਟੀਦਾ।"

"ਰੱਬ ਦਾ ਭਾਣਾ ਬੰਦੇ ਨੂੰ ਮਿੱਠਾ ਕਰਕੇ ਮੰਨਣਾ ਪੈਂਦੈ।"

ਬੰਦਿਆਂ ਦੀ ਭੀੜ 'ਚ ਚੱਲਦੀਆਂ ਗੱਲਾਂ ਦੀ ਲੜੀ ਉਦੋਂ ਟੁੱਟੀ ਜਦੋਂ ਸਰੂਪੇ ਦੀ ਲਾਸ਼ ਨੂੰ ਨਹਾਉਣ ਲਈ ਮੰਜਾ ਟੇਢਾ ਖੜ੍ਹਾ ਕੀਤਾ ਗਿਆ। ਸਰੂਪੇ

ਦੀ ਅਰਥੀ ਮਗਰ ਪੱਚੀ-ਛੱਬੀ ਬੰਦੇ ਅਤੇ ਵੀਹ-ਇੱਕੀ ਬੁੜ੍ਹੀਆਂ ਤੁਰੇ। ਉਸ ਦਾ ਸਸਕਾਰ ਕਰਕੇ, ਘਰ ਮੁੜਨ ਪਿੱਛੋਂ ਮੈਂ ਪਿਆਰੋ ਨੂੰ ਹੌਂਸਲਾ ਦਿੰਦਿਆਂ ਆਖਣ ਲੱਗਿਆ,

"ਪਿਆਰੋ! ਸਰੂਪੇ ਵਾਲਾ ਕੰਮ ਤਾਂ ਬੇ-ਹੱਦ ਮਾੜਾ ਹੋਇਆ......ਪਰ ਫੇਰ ਵੀ ਤੈਨੂੰ ਮਨ ਕਰੜਾ ਰੱਖਣਾ ਚਾਹੀਦੈ......ਢੇਰੀ ਢਾਉਣ ਨਾਲ ਕੁਛ ਨੀ ਬਣਦਾ.....ਅਸੀਂ ਤੇਰੇ ਦੁੱਖ-ਸੁੱਖ 'ਚ ਹਾਜ਼ਰ ਹੋਵਾਂਗੇ।" ਮੇਰੀ ਗੱਲ ਦੇ ਜਵਾਬ 'ਚ ਪਿਆਰੋ ਮੇਰੇ ਬੰਨੀਂ ਸਲ੍ਹਾਬੀਆਂ ਅੱਖਾਂ ਨਾਲ ਤੱਕਦੀ ਬੋਲੀ ਸੀ,

"ਡੂੰਗਰ ਸਿਆਂ! ਸਾਬਸ਼ ਤੇਰੇ.....ਜੇੜ੍ਹਾ ਤੂੰ ਮੇਰੇ ਦੁੱਖ ਨੂੰ ਆਵਦਾ ਦੁੱਖ ਸਮਝਦੈਂ। ਵਾਖਰੂ ਆਪਣੀ ਦੁੱਖ-ਸੁੱਖ ਦੀ ਸਾਂਝ ਨੂੰ ਏਵੇਂ ਬਣਾਈ ਰੱਖੇ.....ਹੁਣ ਤਾਂ ਮੈਨੂੰ ਥੋਡਾ ਹੀ ਆਸਰਾ ਐ......।"

ਮੈਂ ਤੇ ਪਿਆਰੋ ਇੱਕ-ਦੂਜੇ ਬੰਨੀਂ ਅਪਣੱਤ ਨਾਲ ਤੱਕਦੇ ਅੰਦਾਜ਼ਨ ਪੰਜ-ਸੱਤ ਮਿੰਟ ਗੱਲਾਂਬਾਤਾਂ ਕਰਦੇ ਰਹੇ। ਫੇਰ ਅਸੀਂ ਅੱਧਾ-ਪੌਣਾ ਘੰਟਾ ਦਿਨ ਰਹਿੰਦੇ, ਪੀਟਰ-ਰੇਹੜੇ 'ਚ ਬੈਠੇ। ਪੀਟਰ-ਰੇਹੜਾ ਜੋਗਾਪੁਰ ਨੂੰ ਚੱਲਿਆ। ਸਾਨੂੰ ਜੋਗਾਪੁਰ ਪਹੁੰਚਦਿਆਂ-ਕਰਦਿਆਂ ਨੂੰ ਮੂੰਹ-ਹਨੇਰਾ ਹੋਇਆ। ਮੈਂ ਪਿੰਡ ਦੀ ਫਿਰਨੀ ਤੋਂ ਘਰ ਸਿੱਧਾ ਜਾਣ ਖਾਤਰ ਪੀਟਰ-ਰੇਹੜੇ ਤੋਂ ਉਤਰਿਆ। ਮੈਨੂੰ ਮੂੰਹ-ਹਨੇਰੇ 'ਚ ਤੁਰੇ ਜਾਂਦੇ ਨੂੰ, ਪਿੱਛੋਂ ਆਉਂਦੇ ਮੋਟਰ ਸਾਈਕਲ ਦਾ ਖੜਕਾ ਸੁਣਿਆ। ਲਾਈਟ ਦਿਸੀ। ਮੈਂ ਬੀਹੀ ਦੇ ਇੱਕ ਪਾਸੇ ਤੁਰਨ ਲੱਗਿਆ। ਮੇਰੇ ਕੋਲ ਦੀ ਮੋਟਰ ਸਾਈਕਲ 'ਤੇ ਗੰਗੇ-ਪਾਪੀ ਦਾ ਵੱਡਾ ਮੁੰਡਾ ਲੰਘਿਆ। ਮੈਂ ਮੋਟਰ ਸਾਈਕਲ ਲੰਘਣ ਤੋਂ ਤਕਰੀਬਨ ਅੱਠ-ਨੌਂ ਮਿੰਟ ਪਿੱਛੋਂ ਚਬੂਤਰੇ ਵਾਲੀ ਸੱਥ 'ਚ ਪਹੁੰਚਿਆ। ਅਚਾਨਕ ਗੰਗੇ-ਪਾਪੀ ਕੇ ਹਵੇਲੀ ਹੇਠਲੇ ਦਰਵਾਜੇ ਰਾਹੀਂ ਬਾਹਰ ਰਾਹ 'ਚ ਆਉਂਦਾ ਬਿਜਲੀ ਦਾ ਚਾਨਣ ਬੰਦ ਹੋਇਆ। ਮੈਂ ਪਹਿਲਾਂ ਦੀ ਤਰ੍ਹਾਂ ਸਹਿਜ-ਸੁਭਾਅ ਆਪਣੇ ਘਰ ਬੰਨੀਂ ਤੁਰਦਾ ਰਿਹਾ। ਪਿਛਲੇ ਪਾਸਿਉਂ ਫਾੜ ਦੇਣੇ ਮੇਰੇ ਸੱਜੀ ਲੱਤ 'ਤੇ ਲੋਹੇ ਦੀ ਰਾੜ ਵੱਜੀ। ਮੇਰੇ ਡਿਗਦੇ ਦੇ ਮੂੰਹੋਂ ਨਿਕਲਿਆ,

"ਉਏ ਬੁੱਚੜੋ! ਸੂਰਮਿਆਂ ਦਾ ਕੰਮ ਪਿਛਲੇ ਪਾਸਿਉਂ ਵਾਰ ਕਰਨਾ ਨਹੀਂ ਹੁੰਦਾ।"

"ਲੈ ਫੇਰ ਹੁਣ ਮੂਹਰਿਉਂ ਸਹੀਂ।"

ਮੈਨੂੰ ਸਿਰਫ, ਸਾਹਮਣੇ-ਮੱਥਿਉਂ ਮੇਰੇ ਸਿਰ 'ਤੇ ਰਾੜ ਦਾ ਵਾਰ ਕਰਦੇ

ਗੰਗੇ-ਪਾਪੀ ਦੇ ਵੱਡੇ ਮੁੰਡੇ ਦੀ ਏਹੋ ਗੱਲ ਸੁਣੀ। ਫੇਰ ਉਹ ਮੈਨੂੰ ਧੂ ਕੇ ਕਦੋਂ ਦਰਵਾਜੇ 'ਚ ਲੈ ਕੇ ਗਿਆ ? ਉਹਨੇ ਮੇਰੇ ਕਿਹੜੇ-ਕਿਹੜੇ ਥਾਂ ਸੱਟਾਂ ਮਾਰੀਆਂ ? ਗੰਗੇ-ਪਾਪੀ ਨੇ ਮੈਨੂੰ ਲਹੂ-ਲੁਹਾਣ ਅਤੇ ਅੱਧ-ਮੋਏ ਨੂੰ ਦਰਵਾਜੇ 'ਚੋਂ ਕਦੋਂ ਸੱਥ 'ਚ ਸੁਟਵਾਇਆ ? ਜੈਲ, ਕੈਲ ਅਤੇ ਲੇਖੂ ਹੋਰਾਂ ਨੂੰ ਕੀਹਨੇ ਜਾ ਕੇ ਦੱਸਿਆ ? ਡਾਂਗਾਂ-ਗੰਡਾਸਿਆਂ ਨਾਲ ਲੈਸ ਜੈਲ, ਕੈਲ ਅਤੇ ਲੇਖੂ ਹੋਰਾਂ ਨੇ ਸੱਥ 'ਚ ਆ ਕੇ ਗੰਗੇ-ਪੀਪੀ ਕੇ ਦਰਵਾਜੇ ਦੇ ਬੰਦ ਤਖਤਿਆਂ 'ਤੇ ਡਾਂਗਾਂ-ਗੰਡਾਸੇ ਮਾਰਦਿਆਂ, ਉਹਨਾਂ ਨੂੰ ਕਿੰਨੀਆਂ ਕੁ ਗਾਲਾਂ ਕੱਢੀਆਂ ? ਅੰਦਰੋਂ ਉਹਨਾਂ ਨੇ ਕਿੰਨੇ ਕਿ ਹਵਾਈ ਫਾਇਰ ਕੀਤੇ ? ਪਿੰਡ ਦੇ ਲੋਕਾਂ ਦੀ ਭੀੜ ਸੱਥ 'ਚ ਕਦੋਂ ਜੁੜੀ ? ਮੈਨੂੰ ਟਰੈਕਟਰ ਮਗਰਲੀ ਟਰਾਲੀ 'ਚ ਪਾ ਕੇ ਮੰਡੀ ਦੇ ਹਥਪਤਾਲ 'ਚ ਕਦੋਂ ਲਜਾਇਆ ਗਿਆ ? ਏਹਨਾਂ ਸਾਰੀਆਂ ਗੱਲਾਂ ਦਾ ਮੈਨੂੰ ਉਦੋਂ ਉੱਕਾ ਪਤਾ ਨਹੀਂ ਸੀ। ਮੈਨੂੰ ਤਾਂ ਏਹਨਾਂ ਸਾਰੀਆਂ ਗੱਲਾਂ ਦਾ ਦੋ ਦਿਨ ਬਾਅਦ ਸੁਰਤ ਆਉਣ ਪਿੱਛੋਂ ਲੇਖੂ, ਕੱਤਰ, ਕੈਲ ਅਤੇ ਘੁੰਮੇਰ ਹੋਰਾਂ ਤੋਂ ਪਤਾ ਲੱਗਣ ਲੱਗਿਆ.......।"

ਡੂੰਗਰ ਨੇ ਆਪਣੀ ਹੱਡ-ਬੀਤੀ ਸੁਣਾਉਂਦੇ-ਸੁਣਾਉਂਦੇ ਨੇ ਗੰਗੇ-ਪਾਪੀ ਕਿਆਂ ਵੱਲੋਂ ਹਸਪਤਾਲ ਦੇ ਡਾਕਟਰ ਅਤੇ ਥਾਣੇਦਾਰ 'ਤੇ ਇਲਾਕੇ ਦੇ ਐਮ. ਐਲ. ਏ. ਵੱਲੋਂ ਪਾਏ ਪ੍ਰਭਾਵ ਬਾਰੇ ਦੱਸਣ ਦੇ ਬਾਦ ਇਹ ਵੀ ਦੱਸਿਆ ਕਿ ਜਨਤਕ-ਜਥੇਬੰਦੀਆਂ ਨੇ ਪਏ ਪ੍ਰਭਾਵ ਨੂੰ ਕਿਵੇਂ ਖਤਮ ਕੀਤਾ ਜਿਸ ਕਾਰਨ ਡਾਕਟਰ ਨੂੰ ਗੰਗੇ-ਪਾਪੀ ਅਤੇ ਉਸਦੇ ਵੱਡੇ ਮੁੰਡੇ ਵਿਰੁੱਧ ਤਿੰਨ ਸੌ ਛੱਬੀ ਦਾ ਪਰਚਾ ਕੱਟਣਾ ਪਿਆ ਅਤੇ ਉਹਨਾਂ ਦੋਵਾਂ ਮੁਜ਼ਰਮਾਂ ਨੂੰ ਫੜ ਕੇ ਥਾਣੇਦਾਰ ਨੂੰ ਸੀਖਾਂ ਪਿੱਛੇ ਬੰਦ ਕਰਨਾ ਪਿਆ" ਏਹ ਦੱਸਣ ਬਾਅਦ ਡੂੰਗਰ ਪਾਣੀ ਪੀਣ ਲਈ ਉੱਠਿਆ। ਉਸ ਨੇ ਵਟ ਦੇ ਮੁੱਢ ਨਾਲ ਪਈ ਲੋਟ ਵਿੱਚੋਂ ਪਹਿਲਾਂ ਆਪ ਪਾਣੀ ਦਾ ਗਲਾਸ ਭਰ ਕੇ ਪੀਤਾ। ਫੇਰ ਮੈਨੂੰ ਪੀਣ ਲਈ ਇੱਕ ਗਲਾਸ ਪਾਣੀ ਨਾਲ ਭਰ ਕੇ ਦਿੱਤਾ।

## ਚੌਦਾਂ

ਡੂੰਗਰ ਮੇਰੇ ਕੋਲੋਂ ਫੜਿਆ ਖਾਲੀ ਗਲਾਸ ਧੋਣ ਬਾਅਦ, ਲੋਟ ਦੇ ਮੂੰਹ 'ਤੇ ਮੂਧਾ ਮਾਰ ਕੇ ਮੁੜ ਆਪਣੇ ਮੰਜੇ 'ਤੇ ਬੈਠਾ। ਉਹ ਮੈਨੂੰ ਗੰਗੇ-ਪਾਪੀ

ਕਿਆਂ ਵੱਲੋਂ ਮਾਰੀਆਂ ਸੱਟਾਂ ਦੇ ਨਿਸ਼ਾਨ ਵਿਖਾਉਣ ਲੱਗਾ। ਉਸ ਨੇ ਪਹਿਲਾਂ ਆਪਣੀਆਂ ਅੱਖਾਂ ਤੋਂ ਧੁੰਦਲੇ ਅਤੇ ਮੋਟੇ ਸ਼ੀਸ਼ਿਆਂ ਵਾਲੀ ਐਨਕ ਲਾਹ ਕੇ ਮੰਜੇ 'ਤੇ ਰੱਖੀ। ਫੇਰ ਸਿਰ ਤੋਂ ਫਿੱਟੇ ਕੋਕਾ-ਕੋਲਾ ਰੰਗ ਦੀ ਘਸੀ-ਪੁਰਾਣੀ ਪੱਗ ਲਾਹ ਕੇ ਸਿਰ ਮੇਰੇ ਮੂਹਰੇ ਕਰਦਿਆਂ ਆਖਿਆ,

"ਆਹ ਵੇਖ ਪ੍ਰਕਾਸ਼! ਸਿਰ 'ਚ ਸੱਤ-ਅੱਠ ਤੋਪੇ ਲੱਗੇ ਐ......।"

ਸੱਚੀਉਂ ਡੂੰਗਰ ਦੇ ਚਿੱਟੇ ਅਤੇ ਵਿਰਲੇ ਵਾਲਾਂ ਵਾਲੇ ਸਿਰ 'ਚ ਮੈਨੂੰ ਦੋ-ਸਵਾ ਦੋ ਇੰਚ ਜਖਮ ਦਾ ਨਿਸ਼ਾਨ ਦਿਸਿਆ। ਫੇਰ ਉਸ ਨੇ ਸਿਰ 'ਤੇ ਪੱਗ ਬੰਨ੍ਹਣ ਅਤੇ ਅੱਖਾਂ 'ਤੇ ਐਨਕ ਲਾਉਣ ਬਾਅਦ, ਆਪਣੀ ਹੱਡਲ ਢੂੰਹੀ ਤੋਂ ਕੁੜਤਾ ਚੁੱਕ ਕੇ ਢੂੰਹੀ ਮੇਰੇ ਸਾਹਮਣੇ ਕੀਤੀ। ਉਸ ਦੇ ਬਾਹਰ ਨੂੰ ਨਿੱਕਲੇ ਸੱਜੇ ਮੋਢੇ ਉੱਤਲਾ ਤਿੰਨ-ਸਵਾ ਤਿੰਨ ਇੰਚ ਲੰਬਾ ਨਿਸ਼ਾਨ ਮੈਨੂੰ ਦਿਸਿਆ। ਆਖਰ 'ਚ ਡੂੰਗਰ ਨੇ ਆਪਣੀ ਖੱਬੀ ਲੱਤ ਤੋਂ ਪਜਾਮਾ ਉਤਾਹਾਂ ਚੜ੍ਹਾ ਕੇ ਮੈਨੂੰ ਲੱਤ ਦੀ ਉਹ ਥਾਂ ਵਿਖਾਈ ਜਿੱਥੋਂ ਲੱਤ ਸੱਬਲ ਦੀ ਮਾਰੂ ਸੱਟ ਨਾਲ ਟੁੱਟੀ ਸੀ। ਮੈਂ ਡੂੰਗਰ ਦੇ ਸਰੀਰ 'ਤੇ ਗੰਗੇ ਪਾਪੀ ਕਿਆਂ ਵੱਲੋਂ ਮਾਰੀਆਂ ਸੱਟਾਂ ਦੇ ਨਿਸ਼ਾਨ ਵੇਖਣ ਬਾਅਦ, ਉਹਨਾਂ ਨੂੰ ਕੋਸਦਿਆਂ ਡੂੰਗਰ ਤੋਂ ਪੁੱਛਿਆ,

"ਕਸਾਈ ਗੰਗੇ ਪਾਪੀ ਕਿਆਂ ਨੂੰ ਡੂੰਗਰ ਸਿਆਂ ਫੇਰ ਕੋਈ ਸਜ਼ਾ ਨਹੀਂ ਮਿਲੀ ?"

"ਸਜ਼ਾ ਤਾਂ ਮਿਲੀ......ਪਰ ਉਹ ਸਜ਼ਾ ਨਹੀਂ ਮਿਲੀ.....ਜੇੜ੍ਹੀ ਮਿਲਣੀ ਚਾਹੀਦੀ ਸੀ। ਉਹ ਗੱਡੀ ਚੜ੍ਹਾਉਣ ਦੇ ਹੱਕਦਾਰ ਸਨ ਅਸਲ 'ਚ।"

"ਸਜ਼ਾ ਕੀ ਮਿਲੀ ?"

ਡੂੰਗਰ ਮੋਟੇ ਅਤੇ ਧੁੰਦਲੇ ਸ਼ੀਸ਼ਿਆਂ ਵਾਲੀ ਐਨਕ ਨੂੰ ਨੱਕ ਤੋਂ ਥੋੜ੍ਹੀ ਉਤਾਹਾਂ ਉਗਾਸਕੇ ਮੇਰੇ ਸਵਾਲ ਦਾ ਜਵਾਬ ਦੇਣ ਦੇ ਨਾਲ-ਨਾਲ ਹੱਡ-ਬੀਤੀ ਅਗਾਹਾਂ ਤੋਰਨ ਲੱਗਿਆ,

"ਮੇਰੇ ਹਸਪਤਾਲ 'ਚ ਦਾਖਲ ਹੋਣ ਤੋਂ ਦੋ ਦਿਨ ਪਿੱਛੋਂ ਹੀ ਇਲਾਕੇ ਦੀਆਂ ਜਨਤਕ-ਜਥੇਬੰਦੀਆਂ ਨੇ ਮੀਟਿੰਗ ਕਰਕੇ ਮੇਰੇ ਹੱਕ 'ਚ ਅਤੇ ਗੰਗੇ-ਪਾਪੀ ਅਤੇ ਉਹਨਾਂ ਦੇ ਹਮਾਇਤੀਆਂ ਦੇ ਵਿਰੋਧ 'ਚ, ਜਗੀਰੂ-ਹੈਂਕੜ ਵਿਰੋਧੀ ਐਕਸ਼ਨ ਕਮੇਟੀ ਬਣਾਈ। ਉਸੇ ਕਮੇਟੀ ਵੱਲੋਂ ਗੰਗੇ-ਪਾਪੀ ਕਿਆਂ ਵਿਰੁੱਧ ਤਿੰਨ ਸੌ ਛੱਬੀ ਦਾ ਮੁਕੱਦਮਾ ਦਰਜ ਕਰਵਾਇਆ ਗਿਆ। ਉਸ ਕਮੇਟੀ ਬੰਨੀਉਂ ਜੋਗਾਪੁਰ 'ਚ ਖਾੜਕੂ-ਰੈਲੀ ਧਰੀ ਗਈ। ਖਾੜਕੂ ਰੈਲੀ ਦੀ ਤਿਆਰੀ 'ਚ

ਵੱਡਾ ਸਾਰਾ ਇਸ਼ਤਿਹਾਰ ਕੱਢਿਆ ਗਿਆ। ਇਸ਼ਤਿਆਰ ਦਾ ਨਉਂ ਰੱਖਿਆ ਗਿਆ, 'ਜਗੀਰੂ ਹੈਂਕੜ ਨੂੰ ਚਕਨਾਚੂਰ ਕਰ ਦਿਉ। ਰੈਲੀ ਦੇ ਟੈਮ ਤੋਂ ਪਹਿਲਾਂ ਮੈਨੂੰ ਹਸਪਤਾਲ 'ਚੋਂ ਛੁੱਟੀ ਮਿਲੀ। ਗੰਗੇ ਪਾਪੀ ਤੇ ਉਹਦੇ ਵੱਡੇ ਮੁੰਡੇ ਦੀ ਜ਼ਮਾਨਤ ਵੀ ਰੈਲੀ ਦੇ ਟੈਮ ਤੋਂ ਪਹਿਲਾਂ ਹੀ ਹੋ ਗਈ ਸੀ। ਐਕਸ਼ਨ ਕਮੇਟੀ ਦੇ ਵਰਕਰਾਂ ਨੇ ਰੈਲੀ ਦੇ ਇਸ਼ਤਿਹਾਰ ਨਾਲ ਸਾਰਾ ਇਲਾਕਾ ਲਾਲੋ-ਲਾਲ ਕੀਤਾ। ਰੈਲੀ ਦੀ ਤਿਆਰੀ ਖਾਤਰ ਚੱਲੀਆਂ ਸਰਗਰਮੀਆਂ ਨੇ ਗੰਗੇ-ਪਾਪੀ ਕੀ ਧਰਨ ਟਿਕਾਣੇ ਲਿਆਂਦੀ। ਉਹਨਾਂ ਨੇ ਵਿਚੋਲਿਆਂ ਰਾਹੀਂ ਐਕਸ਼ਨ ਕਮੇਟੀ ਦੀਆਂ ਲੇਲੜੀਆਂ ਕੱਢਣੀਆਂ ਸ਼ੁਰੂ ਕੀਤੀਆਂ। ਐਕਸ਼ਨ ਕਮੇਟੀ ਨੇ ਮੀਟਿੰਗ ਕਰਕੇ ਕੀਤਾ ਫੈਸਲਾ ਵਿਚੋਲਿਆਂ ਨੂੰ ਦੱਸਦਿਆਂ ਏਹ ਆਖਿਆ ਕਿ ਪਹਿਲੀ ਗੱਲ ਐਕਸ਼ਨ ਕਮੇਟੀ ਧਰੀ ਰੈਲੀ ਤਾਂ ਕਰੂ-ਕਰੂ। ਦੂਸਰੀ ਗੱਲ ਅਦਾਲਤ ਵਿਚਲਾ ਕੇਸ ਕਿਸੇ ਵੀ ਸੂਰਤ 'ਚ ਵਾਪਸ ਨਹੀਂ ਲੈਣਾ। ਤੀਸਰੀ ਗੱਲ, ਜੇ ਗੰਗਾ-ਪਾਪੀ ਤੇ ਉਸ ਦਾ ਵੱਡਾ ਛੋਕਰਾ ਰੈਲੀ 'ਚ ਦੋਵੇਂ ਹੱਥ ਜੋੜ ਕੇ ਲੋਕਾਂ ਤੋਂ ਡੂੰਗਰ 'ਤੇ ਕੀਤੇ ਮਾਰੂ ਹਮਲੇ ਦੀ ਤੇ ਆਪਣੀਆਂ ਹੋਰ ਕਾਲੀਆਂ ਕਰਤੂਤਾਂ ਦੀ ਮਾਫੀ ਮੰਗਣ, ਤੇ ਲੋਕ ਉਹਨਾਂ ਨੂੰ ਮਾਫ ਕਰ ਦੇਣ ਤਾਂ ਐਕਸ਼ਨ ਕਮੇਟੀ ਰੈਲੀ ਤੋਂ ਪਿੱਛੋਂ ਕੋਈ ਐਕਸ਼ਨ ਨਹੀਂ ਕਰੇਗੀ। ਮੋਕੋ-ਮੋਕ ਹੋਏ ਗੰਗੇ ਪਾਪੀ ਕਿਆਂ ਨੇ ਐਕਸ਼ਨ ਕਮੇਟੀ ਦੇ ਫੈਸਲੇ ਇੱਕੋ-ਦਮ ਮੰਨੇ। ਮੈਂ ਐਕਸ਼ਨ ਕਮੇਟੀ ਦੇ ਇਹਨਾਂ ਫੈਸਲਿਆਂ ਨਾਲ ਸਹਿਮਤ ਨਹੀਂ ਸਾਂ। ਮੇਰੀ ਰੈ ਸੀ ਕਿ ਗੰਗੇ ਪਾਪੀ ਦੇ ਵੱਡੇ ਛੋਕਰੇ ਨੂੰ ਗੱਡੀ ਚੜ੍ਹਾਇਆ ਜਾਵੇ ਪਰ ਮੇਰੀ ਕੱਲੇ ਦੀ ਰੈ ਦਾ ਕੁਛ ਨਾ ਵੱਟਿਆ ਗਿਆ। ਮੇਰੇ ਨਾਲ ਮੇਰੇ ਚਾਚੇ ਦਾ ਪੁੱਤ ਹਰਕਰਨ, ਜੇਹੜਾ ਐਕਸ਼ਨ ਕਮੇਟੀ ਮੈਂਬਰ ਸੀ, ਵੀ ਸਹਿਮਤ ਨਾ ਹੋਇਆ। ਮੈਂ ਅੰਦਰੇ-ਅੰਦਰ ਸੱਪ ਵਾਂਗੂੰ ਵਿਉ ਘੋਲਦਾ ਰਿਹਾ।

ਆਖਰ ਰੈਲੀ ਵਾਲਾ ਦਿਨ ਆਇਆ। ਭੰਤ, ਹਰਕਰਨ, ਲੇਖੂ, ਕੱਤਰ ਅਤੇ ਘੁੰਮੇਰ ਹੋਰਾਂ ਨੇ ਸੂਰਜ ਚੜ੍ਹਦੇ ਦੇ ਨਾਲ ਹੀ ਚਬੂਤਰੇ ਵਾਲੀ ਸੱਥ 'ਚ ਰੈਲੀ ਲਈ ਤਖਤ-ਪੋਸ਼ਾਂ ਦੀ ਸਟੇਜ ਬਣਾਉਣੀ ਚਾਲੂ ਕੀਤੀ। ਸਟੇਜ ਦੇ ਪਿਛਲੇ ਪਾਸੇ ਵਾਲੀ ਕੰਧ 'ਤੇ ਜਗੀਰੂ ਹੈਂਕੜ ਵਿਰੋਧੀ ਐਕਸ਼ਨ ਕਮੇਟੀ ਦਾ ਬੈਨਰ ਲਾਇਆ ਗਿਆ। ਸਟੇਜ 'ਤੇ ਰੱਖੇ ਲਾਊਡ-ਸਪੀਕਰ ਦੇ ਹਾਰਨ, ਚਬੂਤਰੇ ਵਾਲੀ ਸੱਥ ਦੇ ਨੇੜਲੇ ਕੋਠਿਆਂ ਦੀਆਂ ਛੱਤਾਂ 'ਤੇ ਚਾਰੇ ਪਾਸੇ ਧਰੇ ਗਏ। ਘੁੰਮੇਰ ਮਾਇਕ ਰਾਹੀਂ ਪਿੰਡ ਦੇ ਲੋਕਾਂ ਨੂੰ ਸ਼ੁਰੂ ਹੋਣ ਵਾਲੀ ਰੈਲੀ 'ਚ ਪਹੁੰਚਣ

ਦਾ ਸੱਦਾ ਦੇਣ ਲੱਗਿਆ। ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਟਰੈਕਟਰਾਂ-ਟਰਾਲੀਆਂ ਅਤੇ ਹੋਰ ਵੱਖੋ-ਵੱਖ ਸਾਧਨਾਂ ਰਾਹੀਂ ਰੈਲੀ ਵਾਲੀ ਥਾਂ 'ਤੇ ਪਹੁੰਚਣ ਲੱਗੇ। ਬੂੜੇ ਕੇ ਪਿੰਡੋਂ ਆਈ ਟਰੈਕਟਰ-ਟਰਾਲੀ 'ਚੋਂ ਉਤਰੀ ਪਿਆਰੋ, ਮੇਰੇ ਚਬੂਤਰੇ 'ਤੇ ਬੈਠੇ ਕੋਲ ਆਈ। ਉਸ ਨੇ ਮੇਰੀਆਂ ਅੱਖਾਂ 'ਚ ਮੋਹ ਤੇ ਹਮਦਰਦੀ ਨਾਲ ਝਾਕਦੀ ਨੇ ਮੈਥੋਂ ਪੁੱਛਿਆ,

"ਡੂੰਗਰ ਸਿਆਂ! ਮੈਨੂੰ ਤਾਂ ਤੇਰੇ ਵੱਜੀਆਂ ਸੱਟਾਂ ਦਾ ਰਾਤ ਹੀ ਯੂਨੀਅਰ ਵਾਲਿਆਂ ਤੋਂ ਪਤਾ ਲੱਗਿਆ ਜੇ ਪਹਿਲਾਂ ਪਤਾ ਲੱਗ ਜਾਂਦਾ ਤਾਂ ਮੈਂ ਤੇਰਾ ਪਤਾ ਲੈਣ ਤੋਂ ਕਿਸੇ ਕੌਲ ਨਾ ਅਟਕਦੀ।"

"ਚਲ ਕੋਈ ਨੀ ਪਿਆਰੋ! ਹੋਰ ਤੇਰੇ ਨਿਆਣਿਆਂ-ਨਿੱਕਿਆਂ ਦਾ ਕੀ ਹਾਲ ਐ ?"

"ਠੀਕ ਨੇ......ਤੇਰੇ ਪਾਪੀਆਂ ਨੇ ਕਿਉਂ ਸੱਟਾਂ ਮਾਰੀਆਂ ?"

"ਵੈਰੀ, ਵੈਰੀ ਦੇ ਭਲਾਂ ਪਿਆਰੋ ਕਿਉਂ ਸੱਟਾਂ ਮਾਰਦਾ ਹੁੰਦੈ.....।"

ਮੇਰੀ ਗੱਲ ਹਾਲੇ ਪੂਰੀ ਨਹੀਂ ਹੋਈ ਸੀ ਕਿ ਇੰਨੇ ਨੂੰ ਮੇਰਾ ਹਾਲ-ਚਾਲ ਪੁੱਛਣ ਵਾਲਿਆਂ ਦੀ ਭੀੜ ਮੇਰੇ ਦੁਆਲੇ ਜੁੜੀ। ਪਿਆਰੋ ਮੇਰੇ ਕੋਲ ਖੜ੍ਹੀ ਮੇਰੇ ਵੱਲ ਭੁੱਖੀ ਨਿਗਾਹ ਨਾਲ ਤਾਂ ਝਾਕਦੀ ਰਹੀ, ਪਰ ਮੇਰਾ ਹਾਲ-ਚਾਲ ਪੁੱਛਣ ਵਾਲਿਆਂ ਦੀ ਭੀੜ ਕਰਕੇ, ਉਹ ਮੇਰੇ ਨਾਲ ਕੋਈ ਗੱਲ ਨਾ ਕਰ ਸਕੀ। ਮਾਇਕ 'ਚੋਂ ਲੇਖੂ ਦੀ ਆਵਾਜ ਆਈ,

"ਰੈਲੀ 'ਚ ਪਹੁੰਚੇ ਸਾਰੇ ਸਾਥੀਆਂ ਤੇ ਭੈਣਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਆਪਾਂ ਬਸ ਹੁਣੇ ਰੈਲੀ ਸ਼ੁਰੂ ਕਰਨ ਲੱਗੇ ਹਾਂ......ਏਸ ਲਈ ਆਪੋ-ਆਪਣੀ ਥਾਂ 'ਤੇ ਬੈਠਣ ਦੀ ਖੇਚਲ ਕਰੋ!"

ਮੇਰੇ ਦੁਆਲੇ ਖੜ੍ਹੀ ਭੀੜ ਮੇਰੇ ਕੋਲ ਹੀ ਬੈਠੀ। ਪਿਆਰੋ ਬੁੜ੍ਹੀਆਂ ਦੇ ਭਾਰੀ ਕੱਠ 'ਚ ਜਾ ਬੈਠੀ। ਚਬੂਤਰੇ ਵਾਲੀ ਸਾਰੀ ਸੱਥ ਬੰਦਿਆਂ-ਬੁੜ੍ਹੀਆਂ ਨਾਲ ਭਰੀ ਹੋਈ ਸੀ। ਸੱਥ ਨੇੜਲੇ ਘਰਾਂ ਦੀਆਂ ਛੱਤਾਂ ਵੀ ਬੰਦਿਆਂ-ਬੁੜ੍ਹੀਆਂ ਨਾਲ ਭਰੀਆਂ ਹੋਈਆਂ ਸਨ। ਸੱਥ ਨੇੜਲੀਆਂ ਬੀਹੀਆਂ 'ਚ ਲੋਕ ਦੂਰ-ਦੂਰ ਤੱਕ ਖੜ੍ਹੇ ਸਨ। ਰੈਲੀ ਏਸ ਗੜਗੂੰਜਾਂ ਪਾਉਂਦੇ ਨਾਹਰੇ ਨਾਲ ਚਾਲੂ ਹੋਈ,

"ਜਗੀਰੂ ਹੈਂਕੜ......ਤੋੜ ਦਿਆਂਗੇ......ਮਰੋੜ ਦਿਆਂਗੇ।"

ਲੇਖੂ ਨੇ ਪੂਰੇ ਧੜੱਲੇ ਨਾਲ, ਮਾਇਕ ਰਾਹੀਂ ਅੰਦਾਜ਼ਨ ਵੀਹ-ਪੱਚੀ ਮਿੰਟ ਰੰਗੇ-ਪਾਪੀ ਕੀਆਂ ਕਾਲੀਆਂ ਕਰਤੂਤਾਂ ਦਾ ਚਿੱਠਾ ਖੋਲ੍ਹ ਕੇ ਦੱਸਿਆ।

ਫੇਰ ਭੰਤ ਨੇ ਮਾਇਕ ਲੇਖੂ ਤੋਂ ਫੜ ਕੇ ਮਾਇਕ 'ਚ ਬੋਲਦਿਆਂ ਦੱਸਣਾ ਸ਼ੁਰੂ ਕੀਤਾ,

......ਗੰਗੇ ਪਾਪੀ ਕਿਆਂ ਨੇ ਪਿੰਡ ਦੀ ਪੰਚਾਇਤੀ ਜ਼ਮੀਨ ਦੇ ਦਲਿਤ-ਮਜ਼ੂਰਾਂ ਵਾਲੇ ਹਿੱਸੇ ਤੇ ਪਿਛਲੇ ਕੁਝ ਵਰ੍ਹਿਆਂ ਤੋਂ, ਕੌਡੀਆਂ ਦੇ ਭਾਅ ਕਬਜਾ ਕੀਤਾ ਹੋਇਆ ਸੀ। ਉਹਨਾਂ ਦੀ ਏਸ ਬੇਈਮਾਨਾ ਤੇ ਧੱਕੜਸ਼ਾਹ ਕਾਰਵਾਈ ਦੇ ਵਿਰੁੱਧ ਸਾਥੀ ਡੂੰਗਰ ਸਿਉਂ ਨੇ ਦਲਿਤ-ਮਜ਼ੂਰਾਂ ਨੂੰ ਜਥੇਬੰਦ ਕਰਕੇ ਹੱਕੀ-ਸੰਘਰਸ਼ ਦਾ ਝੰਡਾ ਚੁੱਕਿਆ ਜਿਸ ਕਰਕੇ ਦਲਿਤ-ਮਜ਼ੂਰਾਂ ਦੇ ਪਿਅਰੇ ਸਾਥੀ ਡੂੰਗਰ 'ਤੇ ਹੰਕਾਰੇ ਗੰਗੇ-ਪਾਪੀ ਕਿਆਂ ਨੇ ਕਾਤਲਾਨਾ ਹਮਲਾ ਕੀਤਾ ਪਰ ਏਹਨਾਂ ਜਗੀਰੂ ਘੜੰਮ-ਚੌਧਰੀਆਂ ਨੂੰ ਏਹ ਭੁੱਲਣਾ ਨਹੀਂ ਚਾਹੀਦਾ ਕਿ ਸੱਚ ਦੇ ਮੂਹਰੇ ਵੱਡੇ-ਵੱਡੇ ਧੱਕੜਸ਼ਾਹ ਔਰੰਗਿਆਂ, ਬਾਬਰਾਂ ਅਤੇ ਹਿਟਲਰਾਂ ਨੂੰ ਵੀ ਗੋਡਣੀਆਂ-ਪਰਨੇ ਹੋਣਾ ਪੈਂਦਾ ਹੈ......।"

ਭੰਤ ਹਾਲੇ ਪੂਰੇ ਰੌਅਬ ਨਾਲ ਲਕਚਰ ਕਰ ਹੀ ਰਿਹਾ ਸੀ ਕਿ ਇੰਨੇ ਨੂੰ ਗੰਗੇ-ਪਾਪੀ ਕਿਆਂ ਬੰਨੀਉਂ ਭੇਜੇ ਵਿਚੋਲੇ ਐਕਸ਼ਨ ਕਮੇਟੀ ਦੇ ਕਨਵੀਨਰ ਕੋਲੇ ਆਏ। ਉਹਨਾਂ ਨੇ ਉਸ ਨੂੰ, ਗੰਗੇ ਪਾਪੀ ਕਿਆਂ ਬੰਨੀਉਂ ਬਿਨਾਂ ਕਿਸੇ ਸ਼ਰਤ ਦੇ ਲੋਕਾਂ ਦੇ ਕੱਠ 'ਚ ਮਾਫੀ ਮੰਗਣ ਬਾਰੇ ਦੱਸਿਆ। ਕਨਵੀਨਰ ਨੇ ਫੌਰੀ ਐਕਸ਼ਨ ਕਮੇਟੀ ਮੈਂਬਰਾਂ ਨੂੰ ਕੱਠ ਤੋਂ ਇੱਕ ਪਾਸੇ ਕੱਠੇ ਕੀਤਾ। ਉਹਨਾਂ ਨੂੰ ਵਿਚੋਲਿਆਂ ਬੰਨੀਉਂ ਦਿੱਤਾ ਸੁਨੇਹਾ ਦੱਸਿਆ। ਐਕਸ਼ਨ ਕਮੇਟੀ ਮੈਂਬਰਾਂ ਨੇ ਉਹਨਾਂ ਦੀ ਬਿਨਾਂ ਕਿਸੇ ਸ਼ਰਤ ਤੋਂ ਮਾਫੀ ਮੰਗਣ ਵਾਲੀ ਗੱਲ ਮੰਨਣ 'ਚ ਕੋਈ ਹਰਜ ਨਾ ਸਮਝਿਆ। ਏਸ ਗੱਲ ਨੂੰ ਸਟੇਜ ਤੋਂ ਸਪੱਸ਼ਟ ਕਰਨ ਦੀ ਡਿਊਟੀ ਐਕਸ਼ਨ ਕਮੇਟੀ ਨੇ ਦਰਮਿਆਨੇ ਕੱਦ, ਸਉਲੇ ਰੰਗ, ਖਰੇ ਅਤੇ ਮਿਲਾਪੜੇ ਸੁਭਾਅ ਵਾਲੇ ਹਰਕਰਨ ਦੀ ਲਾਈ। ਹਰਕਰਨ, ਭੰਤ ਦੇ ਸਟੇਜ ਤੋਂ ਹੇਠਾਂ ਉਤਰਨ ਮਗਰੋਂ ਸਟੇਜ 'ਤੇ ਚੜ੍ਹਿਆ। ਉਹ ਮਾਇਕ ਰਾਹੀਂ ਲੋਕਾਂ ਨੂੰ ਗੱਲ ਅਣਖ ਤੇ ਰੜਕ ਵਾਲੀ ਆਵਾਜ਼ 'ਚ ਸਪੱਸ਼ਟ ਕਰਨ ਲੱਗਾ,

"ਮਹਾਨ ਮਿਹਨਤੀ ਲੋਕੋ! ਜਿਵੇਂ ਹੁਣੇ ਸਾਥੀ ਭੰਤ ਏਹ ਦੱਸ ਕੇ ਗਿਐ ਕਿ ਸੱਚ ਸਾਹਮਣੇ ਵੱਡੇ-ਵੱਡੇ ਹੈਂਕੜਬਾਜਾਂ ਨੂੰ ਗੋਡੇ-ਦਮ ਹੋਣਾ ਪੈਂਦੈ......ਉਵੇਂ ਹੀ ਹੁਣੇ-ਹੁਣੇ ਸਾਡੀ ਐਕਸ਼ਨ ਕਮੇਟੀ ਕੋਲੇ ਗੰਗੇ-ਪਾਪੀ ਕਾ ਏਹ ਸੁਨੇਹਾ ਆਇਐ ਕੇ ਉਹ ਬਿਨਾਂ ਕਿਸੇ ਸ਼ਰਤ ਤੋਂ, ਸਾਡੇ ਬਾਬੇ ਪਾਲੇ ਕੇ ਡੂੰਗਰ ਸਿਉਂ ਤੇ ਕੀਤੇ ਕਾਤਲਾਨਾ ਹਮਲੇ ਦੀ, ਏਥੇ ਸਟੇਜ 'ਤੇ ਆ ਕੇ ਲੋਕਾਂ ਤੋਂ ਮਾਫੀ

ਮੰਗਣਾ ਚਾਹੁੰਦੇ ਹਨ। ਮਾਫੀ ਉਹ ਬੜੀ ਖੁਸ਼ੀ ਨਾਲ ਮੰਗ ਸਕਦੇ ਨੇ ਪਰ ਐਕਸ਼ਨ ਕਮੇਟੀ ਉਹਨਾਂ 'ਤੇ ਦਰਜ ਹੋਏ ਤਿੰਨ ਸੌ ਛੱਬੀ ਦੇ ਕੇਸ ਨੂੰ ਵਾਪਸ ਲੈਣ ਖਾਤਰ ਡੂੰਗਰ ਸਿਉਂ ਨੂੰ ਨਹੀਂ ਕਹੂਗੀ। ਨਾ ਹੀ ਐਕਸ਼ਨ ਕਮੇਟੀ ਫੇਰ ਪਿੱਛੇ ਹਟੂਗੀ, ਜੇ ਕੱਲ੍ਹ ਨੂੰ ਗੰਗੇ-ਪਾਪੀ ਕੇ ਕੋਈ ਲੋਕ-ਵਿਰੋਧੀ ਕੰਮ ਕਰਨਗੇ......।"

ਸੱਥ 'ਚ ਜੁੜੇ ਲੋਕਾਂ ਦਾ ਭਾਰੀ ਕੱਠ, ਬੋਲਦੇ ਹਰਕਰਨ ਦੀ ਗੱਲ ਸੁਣਦਾ ਪੱਬਾਂ-ਭਾਰ ਹੋ ਸਟੇਜ ਬੰਨੀਂ ਵੇਖਣ ਲੱਗਿਆ। ਹਰਕਰਨ ਦੇ ਸਟੇਜ ਤੋਂ ਹੇਠਾਂ ਆਉਣ ਪਿੱਛੋਂ ਗੰਗਾ-ਪਾਪੀ ਅਤੇ ਉਹਦਾ ਵੱਡਾ ਛੋਕਰਾ, ਭਿੱਜੀ ਬਿੱਲੀ ਵਰਗੀ ਹਾਲਤ 'ਚ ਸਟੇਜ 'ਤੇ ਚੜ੍ਹੇ। ਉਹ ਦੋਵੇਂ ਮਾਇਕ ਮੂਹਰੇ ਨਿੰਮੋਝੂਣੇ ਹੋ ਕੇ ਅਤੇ ਆਪੋ-ਆਪਣੇ ਹੱਥ ਜੋੜ ਕੇ ਖੜ੍ਹੇ। ਦੋਵਾਂ ਨੂੰ ਲੋਕਾਂ ਦੇ ਕੱਠ ਵੱਲ ਝਾਕਣਾ ਔਖਾ ਹੋਇਆ ਪਿਆ ਸੀ। ਲੋਕਾਂ ਦੇ ਕੱਠ 'ਚੋਂ ਏਹ ਨਾਹਰੇ ਗੜਗੂੰਜਾਂ ਪਾਉਣ ਲੱਗੇ ਸਨ,

"ਜਗੀਰੂ ਹੈਂਕੜ......ਤੋੜ ਦਿਆਂਗੇ.......ਮਰੋੜ ਦਿਆਂਗੇ"

"ਮਜ਼ੂਰ ਕਿਰਸਾਨ ਏਕਤਾ.......ਜ਼ਿੰਦਾਬਾਦ।"

"ਜੋ ਲੋਕਾਂ ਨਾਲ ਖਹਿਆ......ਉਹਦਾ ਕੱਖ ਨਹੀਂ ਰਹਿਆ।"

ਸਟੇਜ ਸਕੱਤਰ ਲੇਖੂ ਨੇ ਲੋਕਾਂ ਨੂੰ ਨਾਹਰੇ ਬੰਦ ਕਰਨ ਲਈ ਅਪੀਲ ਕੀਤੀ ਅਤੇ ਗੰਗੇ-ਪਾਪੀ ਨੂੰ ਬੋਲਣ ਲਈ ਕਿਹਾ। ਗੰਗਾ ਪਾਪੀ ਮੁਰਦੜੀ ਆਵਾਜ਼ 'ਚ ਬੋਲਣ ਲੱਗਿਆ,

"ਸੰਗਤੇ! ਮੈਂ ਤੇ ਮੇਰੇ ਮੁੰਡੇ ਬਾਬਾ ਪਾਲਾ ਸਿਉਂ ਕੇ ਡੂੰਗਰ ਸਿਉਂ ਦੇ ਪਿਸ਼ਾਬ ਵਰਗੇ ਨਹੀਂ। ਅਸੀਂ ਐਨੇ ਚੰਗੇ ਬੰਦੇ ਡੂੰਗਰ ਸਿਉਂ ਦੇ ਸੱਟਾਂ ਮਾਰ ਕੇ ਬਹੁਤ ਭਾਰੀ ਪਾਪ ਕੀਤੈ.....ਮੈਂ ਅਤੇ ਮੇਰਾ ਪੁੱਤ ਅਗਾਹਾਂ ਆਪਣੇ ਪੁੱਤ-ਪੋਤਿਆਂ ਨੂੰ ਵੀ ਏਹ ਨਸੀਅਤ ਦੇਵਾਂਗੇ ਕਿ ਉਹ ਕਿਸੇ ਵੀ ਡੂੰਗਰ ਸਿਉਂ ਵਰਗੇ ਧਰਮੀਂ ਬੰਦੇ ਵਿਰੁੱਧ ਕੁਛ ਵੀ ਨਾ ਕਰਨ। ਹੁਣ ਮੈਂ ਅਤੇ ਮੇਰਾ ਏਹ ਪੁੱਤ ਥੋਥੋਂ ਸਾਰੀ ਸੰਗਤ ਤੋਂ ਹੱਥ ਜੋੜ ਕੇ ਆਪਣੇ ਕੀਤੇ ਪਾਪਾਂ ਦੀ ਮਾਫੀ ਮੰਗਦੇ ਆਂ।"

ਗੰਗਾ ਪਾਪੀ ਬੋਲਣੋਂ ਹਟਿਆ। ਲੋਕ ਹੱਥ ਜੋੜੀ ਅਤੇ ਹੇਠਾਂ ਨੂੰ ਨਿਗ੍ਹਾ ਗੱਡੀ ਖੜ੍ਹੇ ਉਹਨਾਂ ਪਿਉ-ਪੁੱਤ ਬੰਨੀਂ ਘ੍ਰਿਣਤ ਨਜ਼ਰ ਨਾਲ ਤੱਕ ਰਹੇ ਸਨ। ਲੇਖੂ ਨੇ ਲੋਕਾਂ ਤੋਂ ਪੁੱਛਿਆ,

"ਕਿਉਂ ਬਈ ਬਹਾਦਰ ਤੇ ਮਿਹਨਤੀ ਲੋਕੋ! ਕੀ ਤੁਸੀਂ ਏਹਨਾਂ ਨੂੰ ਮਾਫੀ ਦਿੰਦੇ ਹੋ ਜਾਂ ਨਹੀਂ ?"

ਲੋਕਾਂ ਦੇ ਕੱਠ 'ਚੋਂ ਆਈਆਂ ਏਹ ਆਵਾਜ਼ਾਂ ਸੁਣਾਈ ਦੇਣ ਲੱਗੀਆਂ।

"ਏਹਨਾਂ ਪਾਪੀਆਂ ਨੂੰ ਕਾਹਦੀ ਮਾਫੀ"

"ਚਲੋ ਮਾਫ ਕਰ ਦਿਉ।" ਲੇਖੂ ਨੇ ਲੋਕਾਂ ਦੀਆਂ ਆਵਾਜ਼ਾਂ ਸੁਣਨ ਬਾਅਦ ਐਕਸ਼ਨ ਕਮੇਟੀ ਦੇ ਫੈਸਲੇ ਮੁਤਾਬਕ ਬੋਲਣਾ ਸ਼ੁਰੂ ਕੀਤਾ,

ਮਹਾਨ ਤੇ ਬਹਾਦਰ ਮਿਹਨਤੀ ਲੋਕੋ! ਚਲੋ ਆਪਾਂ ਇੱਕ ਵਾਰ ਏਹਨਾਂ ਭੱਦਰ-ਪੁਰਸ਼ਾਂ ਨੂੰ ਮਾਫ ਕਰਦੇ ਹਾਂ......।" ਲੇਖੂ ਹਾਲੇ ਬੋਲ ਹੀ ਰਿਹਾ ਸੀ ਕਿ ਗੰਗਾ-ਪਾਪੀ ਤੇ ਉਹਦਾ ਛੋਕਰਾ ਮਸਾਂ ਸਟੇਜ ਤੋਂ ਹੇਠਾਂ ਉੱਤਰੇ। ਲੋਕਾਂ 'ਚ ਜਿੱਤ ਦੇ ਨਾਹਰੇ ਗੂੰਜਣ ਲੱਗੇ। ਫੇਰ ਲੋਕ ਰੈਲੀ ਖਤਮ ਹੋਣ ਬਾਅਦ ਨਾਹਰੇ ਗੂੰਜਾਉਂਦੇ ਆਪੋ-ਆਪਣੇ ਪਿੰਡਾਂ ਨੂੰ ਚੱਲੇ। ਮਾਫੀ ਮੰਗਣ ਵਾਲੇ ਦਿਨ ਤੋਂ ਪਿੱਛੋਂ ਗੰਗੇ-ਪਾਪੀ ਦੇ ਛੋਕਰੇ ਨੇ ਆਪਣੀਆਂ ਮੁੱਛਾਂ ਵੱਟ ਦੇ ਕੇ ਖੜ੍ਹੀਆਂ ਕਰਨੀਆਂ ਛੱਡੀਆਂ। ਗੰਗੇ-ਪਾਪੀ ਦੇ ਮੂੰਹ 'ਤੋਂ ਵੀ ਮੱਖੀ ਉੱਡਣੋਂ ਹਟੀ। ਪਿੰਡ ਦੇ ਲੋਕ ਉਹਨਾਂ ਬੰਨੀਂ ਵੇਖਕੇ ਮੁਸਕੜੀਏ ਹੱਸਦੇ। ਉਹ ਲੋਕਾਂ ਬੰਨੀਂ ਸਿੱਧਾ ਝਾਕਣ ਦੀ ਬਜਾਏ ਨੀਵੀਂ ਪਾ ਕੇ ਝਾਕਦੇ। ਦੋਵੇਂ ਪਿਉ-ਪੁੱਤ ਸੱਥ ਅਤੇ ਹੋਰ ਸਾਂਝੀਆਂ ਥਾਵਾਂ 'ਚ ਜਾਣੋਂ ਹਟੇ। ਬੇਹੱਦ ਬੇਸ਼ਰਮੀ ਮਹਿਸੂਸ ਕਰਨ ਲੱਗੇ ਗੰਗੇ-ਪਾਪੀ ਦੀ ਦੇਹ ਪਹਿਲਾਂ ਨਾਲੋਂ ਘਟਣ ਲੱਗੀ। ਪਿੰਡ 'ਚ ਅਕਸਰ ਏਸ ਤਰ੍ਹਾਂ ਦੀ ਗੱਲ ਚੱਲਦੀ,

"ਬਈ ਡੂੰਗਰ ਪ੍ਰਧਾਨ ਦੀ ਪਾਰਟੀ ਨੇ ਗੰਗੇ-ਪਾਪੀ ਕੀ ਧੌਣ 'ਚੋਂ ਕਿੱਲਾ ਕੱਢਿਐ.....ਉਹਨਾਂ ਦੀ ਜੜ੍ਹੀ ਕਿਸੇ ਹੋਰ ਤੋਂ ਸੂਤ ਆਉਣ ਵਾਲੀ ਨੀ ਸੀ।

ਸਾਡੀ ਪਾਰਟੀ ਦੀ ਤੇ ਮੇਰੀ, ਗੰਗੇ ਪਾਪੀ ਕਿਆਂ ਦੇ ਮਾਫੀ ਮੰਗਣ ਨਾਲ ਨੇੜੇ-ਤੇੜੇ ਦੇ ਪਿੰਡਾਂ 'ਚ ਬੱਲੇ-ਬੱਲੇ ਹੋਈ। ਸਾਡੇ ਬਾਬੇ ਪਾਲੇ ਕੇ ਲਾਣੇ ਦੇ ਬੰਦੇ-ਬੁੜ੍ਹੀਆਂ ਹਿੱਕ ਕੱਢ ਕੇ ਪਿੰਡ 'ਚ ਤੁਰਨ ਲੱਗੇ। ਜੈਲ ਬਹੇੜ ਤੇ ਭੈੜੇ ਕੋਕੇ ਵਾਲੀ ਤੇਜੋ, ਘਰੋਂ ਬਾਹਰ ਤਾਂ ਮੇਰੇ ਸਬੰਧ 'ਚ "ਸਾਡਾ ਪ੍ਰਧਾਨ-ਸਾਡਾ ਪ੍ਰਧਾਨ" ਦੀ ਰਟ ਲਾਉਂਦੇ ਨਾ ਥੱਕਦੇ ਪਰ ਘਰ 'ਚ ਮੈਨੂੰ ਵੇਖ ਨਾ ਹੰਗਦੇ। ਮੇਰੇ ਮੁੰਡੇ-ਕੁੜੀਆਂ ਨੂੰ ਪੁੱਠੀਆਂ ਭਿੱਤੀਆਂ ਪੜ੍ਹਾਉਂਦੇ ਆਖਦੇ,

"ਏਹਨੇਂ ਤਾਂ ਆਪਣਾ ਗੰਗੇ ਕਿਆਂ ਨਾਲ ਵੈਰ ਪੁਆਤਾ, ਚੂੜ੍ਹਿਆਂ-

ਚੱਪੜਿਆਂ ਦੇ ਮਗਰ ਲੱਗ ਕੇ.....।"

ਮਾਫੀ ਮੰਗਣ ਵਾਲੇ ਦਿਨ ਤੋਂ ਪਿੱਛੋਂ, ਬੇਹੱਦ ਬੇਸ਼ਰਮੀ ਮੰਨਦੇ ਗੰਗੇ-ਪਾਪੀ ਦੇ ਛੋਕਰੇ ਨੇ ਮੁੱਛਾਂ ਨੂੰ ਵਟਾ ਦੇ ਕੇ, ਮੁੱਛਾਂ ਖੜ੍ਹੀਆਂ ਕਰਨੀਆਂ ਛੱਡੀਆਂ। ਉਹ ਦੋਵੇਂ ਪਿਉ-ਪੁੱਤ ਜਦ ਕੰਮ-ਧੰਦੇ ਪਿੰਡ 'ਚ ਜਾਂਦੇ ਤਾਂ ਲੋਕ ਉਹਨਾਂ ਬੰਨੀਂ ਝਾਕ ਕੇ ਮੁਸਕੜੀਏਂ ਹੱਸਦੇ। ਉਹਨਾਂ ਦੀ ਆਪਣੇ-ਆਪ ਨੀਵੀਂ ਪੈ ਜਾਂਦੀ। ਗੰਗੇ-ਪਾਪੀ ਦਾ ਛੋਕਰਾ ਬੱਕਰੀ ਬਣ ਕੇ ਟੈਮ ਪਾਸ ਕਰਨ ਲੱਗਾ। ਗੰਗੇ-ਪਾਪੀ ਨੇ ਸੱਥ 'ਤੇ ਹੋਰ ਸਾਂਝੀਆਂ ਥਾਵਾਂ 'ਚ ਉੱਠਣਾ-ਬੈਠਣਾ ਛੱਡਿਆ। ਉਹ ਅਕਸਰ ਆਪਣੀ ਹਵੇਲੀ 'ਚ ਹੀ ਰਹਿੰਦਾ। ਉਹਨਾਂ ਦੋਵਾਂ ਪਿਉ-ਪੁੱਤਾਂ ਦੇ ਮਨਾਂ 'ਤੇ ਅਦਾਲਤ 'ਚ ਚੱਲ ਰਹੇ ਤਿੰਨ ਸੌ ਛੱਬੀ ਦੇ ਕੇਸ ਦਾ ਵੀ ਬੋਝ ਸੀ। ਉਹਨਾਂ ਨੂੰ ਏਸ ਕੇਸ 'ਚ ਸਜ਼ਾ ਹੋਣ ਦਾ ਪੂਰਾ ਡਰ ਸੀ। ਬੇਸ਼ਰਮੀ ਅਤੇ ਡਰ ਨੇ ਗੰਗੇ-ਪਾਪੀ ਦੇ ਛੋਕਰੇ ਨੂੰ ਬੱਗਾ ਪੂਣੀ ਵਰਗਾ ਕੀਤਾ। ਗੰਗੇ ਪਾਪੀ ਨੇ ਮੰਜਾ ਮੱਲਿਆ। ਲੋਕ ਗੰਗੇ-ਪਾਪੀ ਕਿਆਂ ਬਾਰੇ ਆਪਸ 'ਚ ਗੱਲਾਂ ਕਰਦੇ ਆਖਦੇ,

"ਓ ਭਾਈ, ਰੱਬ ਦੇ ਘਰ ਡੇਰ ਐ......ਨੇਰ ਨੀ। ਸਾਲਾ ਪੱਗਵਟ-ਮਾਰ ਗੰਗਾ-ਪਾਪੀ ਦੀਨੋਂ-ਬਦੀਨ ਹੋ ਕੇ ਮਰੂ।"

ਲੋਕ ਜੈਲ ਬਹੇੜ ਤੇ ਭੈੜੇ ਕੋਕੇ ਵਾਲੀ ਬੰਨੀਉਂ ਮੇਰੇ ਨਾਲ ਕੀਤੇ ਜਾਂਦੇ ਬੁਰੇ ਸਲੂਕ ਨੂੰ ਲੈ ਕੇ, ਉਹਨਾਂ ਨੂੰ ਫਿੱਟ ਲਾਹਣਤਾਂ ਪਾਉਂਦੇ। ਜੈਲ ਬਹੇੜ ਤੇ ਭੈੜੇ ਕੋਕੇ ਵਾਲੀ ਨੇ ਮੇਰਾ ਘਰੇ ਰਹਿਣਾ ਦੂਭਰ ਕੀਤਾ। ਮੈਂ, ਉਹਨਾਂ ਦੇ ਮਾੜੇ ਵਰਤਾਉ ਕਰਕੇ ਹੀ ਪਿਛਲੇ ਕਈ ਦਿਨਾਂ ਤੋਂ ਏਥੇ ਕੋਠੇ 'ਚ ਰਹਿਣ ਲੱਗਿਐਂ। ਲੇਖੂ, ਹਰਕਰਨ, ਕੱਤਰ, ਭੰਤ ਅਤੇ ਬੀਬੋ ਹੋਰੀਂ ਮੈਨੂੰ ਪਿੰਡੋਂ ਘਰ ਲਿਜਾਣ ਲਈ ਵੀ ਆਏ ਸੀ। ਪਰ ਮੈਂ ਗਿਆ ਨਹੀਂ। ਮੇਰੀ ਘਰ ਜਾਣ ਨੂੰ ਵੱਢੀ ਰੂਹ ਨਹੀਂ ਕਰਦੀ। ਏਥੇ ਮੇਰੇ ਮਨ ਨੂੰ ਸ਼ਾਂਤੀ ਐ......।" ਡੂੰਗਰ ਹਾਲੇ ਗੱਲ ਕਰ ਹੀ ਰਿਹਾ ਸੀ ਕਿ ਸਾਨੂੰ ਹਰਕਰਨ ਆਉਂਦਾ ਦਿਸਿਆ।

ਦਰਮਿਆਨੇ ਕੱਦ, ਸਉਲੇ ਰੰਗ ਅਤੇ ਚੌਂਤੀ-ਪੈਂਤੀ ਸਾਲ ਦੀ ਉਮਰ ਦੇ ਹਰਕਰਨ ਨੇ ਸੁਰਮਈ ਰੰਗ ਦੀ ਪੈਂਟ ਅਤੇ ਚਿੱਟੇ ਰੰਗ ਦੀ ਕਮੀਜ਼ ਪਹਿਨੀ ਸੀ। ਸਿਰ 'ਤੇ ਕਾਲੇ ਰੰਗ ਦੀ ਪੱਗ ਕਾਲਜੀਏਟ ਮੁੰਡਿਆਂ ਦੇ ਪੱਗ ਬੰਨ੍ਹਣ ਵਾਲੇ ਸਟਾਇਲ ਨਾਲ ਬੰਨੀਂ ਸੀ। ਉਸ ਦੇ ਕਾਲੇ ਅਤੇ ਕੱਟੇ ਵਾਲਾਂ ਵਾਲੀ ਦਾੜ੍ਹੀ-ਮੁੱਛਾਂ ਵਾਲੇ ਮੂੰਹ 'ਤੇ ਖੁਸ਼ੀ ਦਾ ਝਲਕਾਰਾ ਸੀ। ਉਸ ਨੇ ਸਾਡੇ ਮੰਜਿਆਂ

ਕੋਲ ਸਾਇਕਲ ਰੋਕਦਿਆਂ ਆਖਿਆ,

"ਕੁਛ ਖਵਾਅ-ਪਿਆ ਬਾਈ ਡੂੰਗਰ ਸਿਆਂ! ਤੈਨੂੰ ਖੁਸ਼ਖਬਰੀ ਦੱਸਦੈਂ।"

"ਕੁਛ ਖਵਾਉਣ ਨੂੰ ਪਾੜ੍ਹਿਆ ਮੈਂ ਕੀ ਬੈਂਕ 'ਤੇ ਬੈਠੈਂ ? ਤੂੰ ਗੱਲ ਦੱਸ ਕੀ ਐ ਐਸੀ ?"

"ਵੇਖ ਲੋ ਸਾਥੀ ਜੀ।" ਮੈਨੂੰ ਸੰਬੋਧਨ ਕਰਦਾ ਤੇ ਆਪਣੇ ਹਸਮੁਖ ਸੁਭਾਅ ਅਨੁਸਾਰ ਮੁਸਕਰਾਉਂਦਾ ਹਰਕਰਨ ਮੇਰੇ ਨਾਲ ਹੱਥ ਮਿਲਾ ਕੇ ਅਗਾਹਾਂ ਬੋਲਿਆ, "ਬਾਈ ਡੂੰਗਰ ਸਿਉਂ ਮੁਫਤੋ-ਮੁਫਤੀ ਖੁਸ਼ਖਬਰੀ ਪੁੱਛਣ ਨੂੰ ਫਿਰਦੈ।"

"ਚੱਲ, ਹਰਕਰਨ ਸਿਆਂ! ਦੱਸਦੇ.....ਫੇਰ ਵੀ ਤੇਰਾ ਵੱਡਾ ਭਾਈ ਐ।"

"ਗੰਗੇ ਪਾਪੀ ਦਾ ਵੱਡਾ ਛੋਕਰਾ ਚੜ੍ਹਾਈ ਕਰ ਗਿਆ.......।"

ਹਰਕਰਨ ਦੀ ਗੱਲ ਹਾਲੇ ਪੂਰੀ ਨਹੀਂ ਹੋਈ ਸੀ। ਉਸ ਦੀ ਚਲਦੀ ਗੱਲ ਦੇ ਵਿੱਚ ਦੀ ਡੂੰਗਰ ਨੇ ਜਾਨਣ ਦੀ ਉਤਸੁਕਤਾ ਨਾਲ ਸਵਾਲ ਕੀਤਾ,

"ਕਿਵੇਂ ਪਾੜ੍ਹਿਆ ?"

"ਕਿਵੇਂ ਕੀ......ਜਿਵੇਂ ਪਾਪੀ ਮਰਦੇ ਹੁੰਦੇ ਐ......ਉਵੇਂ ਮਰਿਐ।"

"ਖੁਦਕੁਸ਼ੀ ਕਰ ਗਿਆਂ ?" ਮੈਂ ਪੁੱਛਿਆ।

"ਹਾਂ.....।" ਹਰਕਰਨ ਮੇਰੇ ਅੰਦਾਜ਼ੇ ਦਾ ਜਵਾਬ ਹਾਂ 'ਚ ਦੇ ਕੇ ਅਗਾਹਾਂ ਦੱਸਣ ਲੱਗਿਆ, "ਵੱਡੇ ਵੈਲੀ ਨੇ ਆਪਣੀ ਬੰਦੂਖ ਦੀ ਗੋਲੀ ਆਪ ਹੀ ਆਪਣੀ ਪੁੜਪੁੜੀ 'ਚ ਮਾਰ ਲੀ।"

ਮੈਂ, ਹਰਕਰਨ ਅਤੇ ਡੂੰਗਰ ਅੰਦਾਜ਼ਨ ਪੰਦਰਾਂ-ਵੀਹ ਮਿੰਟ ਗੰਗੇ-ਪਾਪੀ ਦੇ ਵੱਡੇ ਮੁੰਡੇ ਵੱਲੋਂ ਕੀਤੀ ਗਈ ਖੁਦਕੁਸ਼ੀ ਬਾਰੇ ਗੱਲਾਂ ਕਰਦੇ ਰਹੇ। ਇੰਨੇ ਨੂੰ ਬਕਰੈਣ, ਵਣ ਅਤੇ ਜੰਡ ਦੇ ਰੁੱਖਾਂ ਦੇ ਝੁੰਡ ਦੀ ਛਾਂ ਪੂਰਬ ਵਾਲੇ ਪਾਸੇ ਨੂੰ ਕਾਫੀ ਦੂਰ ਤੱਕ ਜਾ ਚੁੱਕੀ ਸੀ। ਕੈਲ, ਜੈਲ ਅਤੇ ਘੋਟੇ ਹੋਰੀਂ ਨਰਮਾ ਗੁੱਡਣੋਂ ਹਟ ਕੇ ਸਾਡੇ ਕੋਲ ਆਏ। ਉਹ ਵੀ ਗੰਗੇ ਪਾਪੀ ਦੇ ਵੱਡੇ ਮੁੰਡੇ ਦੀ ਮੌਤ ਦੀ ਖਬਰ ਸੁਣ ਕੇ ਖੁਸ਼ ਹੋਏ। ਉਹ ਤਿੰਨੇ ਸਾਡੇ ਕੋਲ, ਪੰਜ-ਸੱਤ ਮਿੰਟ ਠਹਿਰਨ ਬਾਅਦ, ਕਸੌਲੀਆਂ ਕੋਠੇ 'ਚ ਧਰ ਪਿੰਡ ਨੂੰ ਤੁਰੇ। ਡੂੰਗਰ ਨੇ ਚਾਹ ਬਣਾਈ। ਅਸੀਂ ਤਿੰਨਾਂ ਨੇ ਚਾਹ ਪੀਤੀ।

ਮੈਂ ਕੋਠੇ 'ਚ ਜਾ ਕੇ ਪਹਿਨਿਆਂ ਕਮੀਜ਼-ਪਜਾਮਾ ਲਾਹ ਕੇ ਤਹਿ ਮਾਰ ਬੈਗ 'ਚ ਪਾਇਆ। ਕਿੱਲੀ ਨਾਲ ਟੰਗੀ ਪੈਂਟ-ਕਮੀਜ਼ ਪਹਿਨੀ। ਬੰਨੀਂ ਬੰਨ੍ਹਾਈ ਪੱਗ ਚੱਕ, ਆਪਣੇ ਸਿਰ 'ਤੇ ਜਚਾਈ। ਲੰਮੀ ਤਣੀ ਵਾਲਾ ਬੈਗ

ਚੱਕ ਕੋਠੇ ਤੋਂ ਬਾਹਰ ਡੂੰਗਰ ਹੋਰਾਂ ਕੋਲ ਆਇਆ।

"ਕਿਵੇਂ ਸਾਥੀ ਖਿੱਚ ਲਈ ਤਿਆਰੀ ?"

"ਹੋਰ ਫੇਰ ਹਰਕਰਨ! ਕੱਲ੍ਹ ਦਾ ਆਇਆਂ।"

"ਹੁਣ ਫੇਰ ਕਦੋਂ ਗੇੜਾ ਮਾਰੇਂਗਾ ਪ੍ਰਕਾਸ਼ ?" ਡੂੰਗਰ ਮੰਜੇ ਤੋਂ ਉੱਠਿਆ। ਮੈਂ ਉਸ ਦੀ ਗੱਲ ਦਾ ਜਵਾਬ ਦਿੱਤਾ, "ਜਦੋਂ ਤੂੰ ਯਾਦ ਕਰੇਂਗਾ ਉਦੋਂ ਹੀ ਪਹੁੰਚ ਜਾਊਂ।"

ਡੂੰਗਰ ਮੈਨੂੰ ਵਿਦਾ ਕਰਨ ਲਈ ਮੇਰੇ ਨਾਲ ਤੁਰਿਆ। ਹਰਕਰਨ ਵੀ
ਸਾਇਕਲ ਰੋੜ੍ਹ ਕੇ ਸਾਡੇ ਨਾਲ ਤੁਰਿਆ। ਅਸੀਂ ਨਿੱਕੀਆਂ-ਨਿੱਕੀਆਂ ਗੱਲਾਂ
ਕਰਦੇ ਅਤੇ ਸੁੱਕੇ ਸੂਏ ਵੱਲ ਜਾਂਦੀ ਪਹੀ ਤੁਰਦੇ ਸੁੱਕਾ ਸੂਆ ਲੰਘ, ਸੜਕ
ਤੇ ਪਹੁੰਚੇ। ਡੂੰਗਰ ਨੇ ਐਨਕ ਦੇ ਮੋਟੇ ਤੇ ਧੁੰਦਲੇ ਸ਼ੀਸਿਆਂ ਵਿਚਦੀ ਮੇਰੇ ਵੱਲ
ਅਪਣੱਤ ਨਾਲ ਤੱਕਦਿਆਂ ਮੇਰੇ ਨਾਲ ਹੱਥ ਮਿਲਾਇਆ। ਫੇਰ ਮੈਂ ਅਤੇ ਹਰਕਰਨ
ਸੜਕੇ-ਸੜਕ ਜੋਗਾਪੁਰ ਦੇ ਬਸ-ਸਟੈਂਡ 'ਤੇ ਜਾਣ ਲਈ ਤੁਰੇ।

## ਪੰਦਰਾਂ

ਮੈਨੂੰ ਜੋਗਾਪੁਰੋਂ ਮੁੜੇ ਨੂੰ ਕਈ ਦਿਨ ਹੋ ਗਏ ਸਨ। ਉੱਥੋਂ ਦਾ ਸੁੱਕਾ
ਸੂਆ......ਸੁੱਕੇ ਸੂਏ ਨੇੜਲੇ ਖੇਤ ਵਿਚਲਾ ਨੀਵੀਂ ਛੱਤ ਵਾਲਾ ਕੋਠਾ......ਕੋਠੇ
ਨੇੜਲਾ ਰੁੱਖਾਂ ਦਾ ਝੁੰਡ......ਰੁੱਖਾਂ ਦੇ ਝੁੰਡ ਦੀ ਛਾਵੇਂ ਸੁਣੀ ਡੂੰਗਰ ਦੀ ਹੱਡ-
ਬੀਤੀ ਮੇਰੇ ਜਿਹਨ ਵਿੱਚੋਂ ਨਹੀਂ ਨਿਕਲੇ ਸਨ। ਦਿਨ......ਹਫਤੇ......ਮਹੀਨੇ
ਗੁਜਰਨ ਦੇ ਨਾਲ-ਨਾਲ ਸਗੋਂ ਇਹ ਸਾਰਾ ਕੁਝ ਮੇਰੇ ਜ਼ਿਹਨ ਵਿੱਚ ਪਹਿਲਾਂ
ਨਾਲੋਂ ਵਧੇਰੇ ਸਪੱਸ਼ਟਤਾ ਨਾਲ ਉੱਭਰਨ ਲੱਗਿਆ ਸੀ। ਮੈਂ ਡੂੰਗਰ ਦੀ ਹੱਡ-
ਬੀਤੀ ਲਿਖਣ ਲਈ ਮਨ ਬਣਾਇਆ। ਮੈਂ ਜਿਸ ਦਿਨ ਡੂੰਗਰ ਦੀ ਹੱਡ-ਬੀਤੀ
ਲਿਖਣੀ ਸ਼ੁਰੂ ਕਰਨ ਦੇ ਮਨ ਨਾਲ ਪਹੁ-ਫੁਟਾਲੇ ਆਪਣੇ ਚੁਬਾਰੇ 'ਚ ਚੜ੍ਹਿਆ,
ਉਸ ਦਿਨ ਪੂਰਬ ਦੀ ਕੁੱਖ ਵਿੱਚੋਂ ਸੂਰਜ ਦੀ ਨਿੱਕਲੀ ਟਿੱਕੀ ਬੱਦਲਾਂ ਦੇ ਝੁੰਡ
ਨਾਲ ਝਗੜਦੀ ਨਜ਼ਰ ਆ ਰਹੀ ਸੀ। ਸਾਡੇ ਘਰ ਦੇ ਖੁੱਲ੍ਹੇ-ਡੁੱਲ੍ਹੇ ਵਿਹੜੇ ਵਿਚਲੇ
ਰੁੱਖਾਂ 'ਤੇ ਪੰਛੀ ਵੰਨ-ਸੁਵੰਨਾ ਰਾਗ ਅਲਾਪ ਰਹੇ ਸਨ।

ਮੈਂ ਹਾਲੇ ਚੁਬਾਰੇ 'ਚ ਜਾ ਕੇ ਕੁਰਸੀ 'ਤੇ ਬੈਠਾ ਹੀ ਸੀ ਕਿ ਇੰਨੇ

ਨੂੰ ਸਾਡੇ ਬੀਹੀ ਵਾਲੇ ਅੰਦਰੋਂ ਬੰਦ ਬੂਹੇ ਦੇ ਤਖ਼ਤੇ ਜ਼ੋਰ-ਜ਼ੋਰ ਦੀ ਖੜਕੇ। ਮੈਂ ਬੂਹੇ ਵੱਲ ਤੱਕਣ ਲੱਗਿਆ। ਮੈਨੂੰ ਮੇਰੀ ਪਤਨੀ ਦੀਪੋ ਬੀਹੀ ਵਾਲੇ ਬੂਹੇ ਵੱਲ ਜਾਂਦੀ ਦਿਸੀ। ਉਸ ਦੇ ਬੂਹਾ ਖੋਲ੍ਹਣ ਸਾਰ ਡੂੰਗਰ ਜੇਠ ਮਹੀਨੇ ਦੇ ਜੋਰਦਾਰ ਵਰੋਲੇ ਵਾਂਗੂੰ ਸਾਡੇ ਘਰ ਦੇ ਵਿਹੜੇ ਵਿੱਚ ਦਾਖਲ ਹੋਇਆ। ਮੈਂ ਚੱਕਵੇਂ ਪੈਰੀਂ ਤੁਰਦੇ ਆ ਰਹੇ ਡੂੰਗਰ ਵੱਲ ਹੈਰਾਨੀ ਨਾਲ ਵੇਖਣ ਲੱਗਾ।

ਡੂੰਗਰ ਨੇ ਮੈਲੇ-ਕੁਚੈਲੇ ਖੇਸ ਦੀ ਬੁੱਕਲ ਮਾਰੀ ਹੋਈ ਸੀ। ਸਿਰ ਤੇ ਫਿੱਕੇ ਕਾਲੇ ਰੰਗ ਦੀ ਪੱਗ ਅਗੜ-ਦੁਗੜੀ ਬੰਨੀਂ ਹੋਈ ਸੀ। ਚਿੱਟੇ ਵਾਲਾਂ ਵਾਲੀਆਂ ਦਾੜ੍ਹੀ-ਮੁੱਛਾਂ ਆਪਸ ਵਿੱਚ ਉਲਝੀਆਂ ਹੋਣ ਦੇ ਨਾਲ-ਨਾਲ ਘਸਮੈਲੀਆਂ ਬਣੀਆਂ ਹੁਈਆਂ ਸਨ। ਪਹਿਨਿਆਂ ਪਜਾਮਾਂ ਗਿੱਟਿਆਂ ਤੋਂ ਉੱਚਾ ਹੋਣ ਦੇ ਨਾਲ ਗੋਡਿਆਂ ਤੋਂ ਫਿੱਸਿਆ ਹੋਇਆ ਸੀ। ਘਸੀ-ਪੁਰਾਣੀ ਚੱਪਲ ਸਿਰਫ ਇੱਕੋ ਪੈਰ ਵਿੱਚ ਸੀ।

ਚੱਕਵੇਂ ਕਦਮੀਂ ਤੁਰਦੇ ਡੂੰਗਰ ਨੇ ਦੀਪੋ ਵੱਲੋਂ ਬੁਲਾਈ ਸਤ ਸ੍ਰੀ ਅਕਾਲ ਅਣ-ਸੁਣੀ ਕਰਦਿਆਂ, ਉਸ ਤੋਂ ਬੈਠੇ ਗਲੇ ਵਿੱਚੋਂ ਨਿਕਲੀ ਅਵਾਜ਼ ਰਾਹੀਂ ਪੁੱਛਿਆ,

"ਕੇਹੜੇ ਖੱਲ-ਖੂੰਝੇ 'ਚ ਬੈਠੈ ਭਾਈ! ਉਹ ?"

"ਉਹ ਤਾਂ ਚੁਬਾਰੇ 'ਚ ਬੈਠੇ ਨੇ ਬਾਈ!"

ਉਹ ਦੀਪੋ ਦਾ ਜਵਾਬ ਸੁਣ ਦਗੜ-ਦਗੜ ਕਰਦਾ ਚੁਬਾਰੇ ਦੀਆਂ ਪੌੜੀਆਂ ਚੜ੍ਹਨ ਲੱਗਾ। ਸਕਿੰਟੀਂ ਚਬਾਰੇ ਦੇ ਬੂਹੇ ਮੂਹਰੇ ਭੂਸਰੇ ਸਾਨ੍ਹ ਵਾਂਗੂੰ ਅੜ ਕੇ ਖੜ੍ਹਾ। ਮੈਂ ਉਸ ਨੂੰ ਆਖਿਆ,

"ਇੱਥੇ ਖੜ੍ਹ ਗਿਆ ਡੂੰਗਰ ਸਿਆਂ! ਅੰਦਰ ਲੰਘ ਆ।"

"ਅੰਦਰ ਤਾਂ ਲੰਘੂ ਜੇ ਸੱਚ ਨਾਲ ਖੜ੍ਹਨ ਦਾ ਹੀਆਂ ਕਰੇਂਗਾ ?"

"ਪਹਿਲਾਂ ਕਿਹੜਾ ਮੈਂ ਝੂਠ ਨਾਲ ਖੜ੍ਹਦਾ ਰਹਿਆਂ ?"

"ਪਹਿਲਾਂ-ਪੂਹਲਾਂ ਦੇ ਮਾਰ ਗੋਲੀ.......ਤੂੰ ਹੁਣ ਦੱਸ ?"

ਮੈਨੂੰ ਡੂੰਗਰ ਦੇ ਰੰਗ-ਢੰਗ ਤੋਂ ਡੂੰਗਰ ਦਾ ਦਿਮਾਗੀ ਸੰਤੁਲਨ ਠੀਕ ਨਾ ਲੱਗਿਆ। ਮੈਂ ਮਨ ਹੀ ਮਨ 'ਚ ਉਸ ਨਾਲ ਕਿਸੇ ਵੀ ਗੱਲ 'ਚ ਜ਼ਿਦ-ਜਦਾਈ 'ਚ ਨਾ ਪੈਣ ਦਾ ਫੈਸਲਾ ਲਿਆ। ਓਸ ਦੀ ਹਾਂ ਵਿੱਚ ਹਾਂ ਮਿਲਾਉਂਦਿਆਂ ਕਿਹਾ, "ਸੱਚ ਨਾਲ ਡਟਕੇ ਖੜੂੰ।"

"ਐਂ ਆ ਗਾਂ ਆਨੇਂ ਵਾਲੀ ਥਾਂ 'ਤੇ।"

ਉਹ ਬੋਲਦਾ-ਬੋਲਦਾ ਚਬਾਰੇ ਵਿੱਚ ਆ ਕੇ ਮੇਰੇ ਕੋਲ ਕੁਰਸੀ 'ਤੇ ਬੈਠਾ। ਉਸ ਨੇ ਜਦ ਬੋਲਣਾ ਬੰਦ ਕੀਤਾ ਤਾਂ ਮੈਂ ਉਸ ਕੋਲੋਂ ਪੁੱਛਿਆ, "ਐਂ ਦੱਸ ਡੂੰਗਰ ਸਿਆਂ! ਪਹਿਲਾਂ ਪਾਣੀ ਮੰਗਵਾਵਾਂ ਜਾਂ ਚਾਹ ?"

"ਕਮਾਲ ਦੀ ਗੱਲ ਐ......" ਡੂੰਗਰ ਨੇ ਉੱਚੀ ਆਵਾਜ਼ 'ਚ ਬੋਲਦੇ ਨੇ ਨੇੜੇ ਪਏ ਮੇਜ਼ ਉੱਤੇ ਖੱਬੇ ਹੱਥ ਦਾ ਵੱਟਿਆ ਮੁੱਕਾ ਸਾਰੇ ਜੋਰ ਦੀ ਮਾਰਦਿਆਂ ਕਿਹਾ, "......ਮੈਂ ਤੇਰਾ ਚਾਹ ਪਾਣੀ ਲੱਕਣ ਨੀ ਆਇਆ......ਸੱਚ ਦੱਸਣ ਆਇਆਂ......ਸੱਚ।"

"ਗਲਤੀ ਹੋਗੀ......ਹਾਂ......ਸੱਚ ਦੱਸ ਕੀ ਐ ?"

"ਦਸਦਾਂ.......।"

ਬੋਲਣੋਂ ਹਟੇ ਡੂੰਗਰ ਨੇ ਆਪਣਾ ਖੇਸ ਦੀ ਬੁੱਕਲ ਵਿਚਲਾ ਸੱਜਾ ਹੱਥ ਬੁੱਕਲ ਵਿੱਚੋਂ ਬਾਹਰ ਕੱਢ ਕੇ ਮੇਰੇ ਮੂਹਰੇ ਕੀਤਾ। ਉਸ ਦੇ ਹੱਥ ਦੇ ਗੁੱਟ ਨਾਲ ਬੰਨੇ ਸੰਗਲ ਨੂੰ ਨਿਉਲ ਜਿੰਦਰਾ ਲੱਗਿਆ ਹੋਇਆ ਸੀ। ਗੁੱਟ ਨਾਲ ਲੱਗੇ ਸੰਗਲ ਦਾ ਡੇਢ-ਦੋ ਫੁੱਟ ਟੋਟਾ ਹੇਠਾਂ ਨੂੰ ਲੰਮਕ ਰਿਹਾ ਸੀ। ਮੈਂ ਲਮਕ ਰਹੇ ਸੰਗਲ ਵੱਲ ਪੀੜਤ ਅੰਦਾਜ਼ ਨਾਲ ਤੱਕਦਿਆਂ ਪੁੱਛਿਆ,

"ਹੈਂ......ਡੂੰਗਰ ਸਿਆਂ! ਇਹ ਸੰਗਲ ਤੇਰੇ ਕਿਸ ਨੇ ਲਾਇਐ ?"

"ਸੱਚ ਨੂੰ ਸੰਗਲਾਂ 'ਚ ਨਰੜਨ ਦਾ ਭਰਮ ਪਾਲਣ ਵਾਲੇ ਬੁੱਚੜ ਜਗੀਰਦਾਰਾਂ, ਸਰਮਾਏਦਾਰਾਂ ਅਤੇ ਸਾਮਰਾਜੀਆਂ ਦੇ ਚਮਚਿਆਂ ਨੇ......ਜੈਲ ਬਹੇੜ ਨੇ ਅਤੇ ਭੈੜੇ ਕੋਕੇ ਵਾਲੀ ਤੇਜੋ ਕੁੱਤੀ ਨੇ......।"

"ਉਹਨਾਂ ਨੇ ਇਹ ਕਰਤੂਤ ਕਿਉਂ ਕੀਤੀ ?"

"ਕਮਾਲ ਐ ਤੇਰੀ ਲੱਕੜ ਦਿਆ ਹਨੂਮਾਨਾ !" ਬੋਲਦੇ ਡੂੰਗਰ ਨੇ ਆਪਣਾ ਨੰਗਾ ਪੈਰ ਚਬਾਰੇ ਦੀ ਫਰਸ਼ 'ਤੇ ਜ਼ੋਰ ਦੀ ਮਾਰਦਿਆਂ ਕਹਿਣਾ ਸ਼ੁਰੂ ਕੀਤਾ, "....ਮੈਂ ਓੜਦ-ਬਜ਼ਾਰ ਹੋਕਾ ਦਿੰਨਾਂ......ਕੁੱਤੇ ਜਗੀਰਦਾਰਾਂ, ਸਰਮਾਏਦਾਰਾਂ ਅਤੇ ਸਾਮਰਾਜੀਆਂ ਨੇ ਭੋਏਂ ਦੀ ਕਾਣੀ ਵੰਡ ਕੀਤੀ ਐ।......ਭੋਏਂ ਦੀ ਕਾਣੀ ਵੰਡ ਨੇ ਮੈਥੋਂ ਮੇਰੀ ਬਹੂ ਖੂਹਾਈ ਐ......ਵੋਟਾਂ ਵਟੋਰੂ ਗਦਾਰ ਐ......ਨਕਸਲਵਾੜੀਆਂ ਦੀ ਪਾਰਟੀ ਮਜ਼ੂਰਾਂ-ਕਿਰਸਾਨਾਂ ਦੀ ਪਾਰਟੀ ਐ......ਬੁੱਚੜ ਜਗੀਰਦਾਰਾਂ, ਸਰਮਾਏਦਾਰਾਂ ਅਤੇ ਸਾਮਰਾਜੀਆਂ ਦਾ ਡੰਡਾ ਡੁੱਕਣਾ ਪਊ......ਪਿਆਰੋ ਵਰਗੀਆਂ ਗਰੀਬਣੀਆਂ ਦੀਆਂ ਲਟਕੀਆਂ ਨਾਲ ਬਲਾਤਕਾਰ ਕਰਨ ਵਾਲੇ ਗੁੰਡਿਆਂ-ਟੋਲਿਆਂ ਨੂੰ ਗੰਗਾ ਦੇ ਘਾਟ ਉਤਰਨਾ

ਪਊ......ਗੁਰੂ ਗ੍ਰੰਥ ਸਾਹਿਬ ਨੂੰ ਰੋਜੀ ਦਾ ਸਾਧਨ ਬਣਾਉਣ ਵਾਲੇ ਟੋਲੇ ਢੋਲਕੀ ਕੁੱਟ ਨੇ......।" ਆਪ ਮੁਹਾਰੇ ਬੋਲਦੇ ਡੂੰਗਰ ਨੇ ਮੇਰੇ ਵੱਲ ਮੋਟੇ, ਨਿੱਕੇ ਅਤੇ ਧੁੰਦਲੇ ਸ਼ੀਸ਼ਿਆਂ ਹੇਠਲੀਆਂ ਅੱਖਾਂ ਦੀ ਬੇਚੈਨ ਨਜ਼ਰ ਨਾਲ ਤੱਕਦਿਆਂ ਮੇਰੇ ਕੋਲੋਂ ਪੁੱਛਿਆ,

" ਕੀ ਇਹ ਸੱਚ ਨਹੀਂ ?"

"ਪੂਰੇ ਦਾ ਪੂਰਾ ਸੱਚ ਹੈ।"

"ਫੇਰ ਮੇਰੇ ਏਸ ਸੱਚ ਦਾ ਹੋਕਾ ਦੇਣ ਨੂੰ ਜੈਲ ਬਹੇੜ ਅਤੇ ਭੈੜੇ ਕੋਕੇ ਵਾਲੀ ਕੁੱਤੀ ਨੇ ਕਮਲਾਪਣ-ਕਮਲਾਪਣ ਆਖ ਕੇ ਮੇਰੇ ਸੰਗਲ ਲਾਇਆ......ਸੁਆਦ ਤਾਂ ਫੇਰ ਆਉਂਦਾ ਜੇ ਮੇਰੇ ਜਾਗਦੇ ਦੇ ਸੰਗਲ ਲਾਉਂਦੇ......ਫੇਰ ਮੈਂ ਉਹਨਾਂ ਬੁੱਚੜਾਂ ਦੇ ਗੋਡਿਆਂ ਵਾਲੇ ਜੋੜ ਕੇਹੜਾ ਨਾ ਕੱਢ ਦਿੰਦਾ......ਸੰਗਲ ਹੀ ਮੇਰੇ ਸੁੱਤੇ ਪਏ ਦੇ ਲਾਇਆ। ਫੇਰ ਕਿਹੜਾ ਬੁੱਚੜ ਜਗੀਰਦਾਰਾਂ, ਸਰਮਾਏਦਾਰਾਂ ਅਤੇ ਸਾਮਰਾਜੀਆਂ ਦੇ ਚਮਚਿਆਂ ਦਾ ਸੱਚ ਨੂੰ ਲਾਇਆ ਸੰਗਲ ਸੱਚ ਦਾ ਹੋਕਾ ਦੇਣ ਵਾਲੇ ਮੂਹਰੇ ਲੱਤਾਂ ਅੜਾ ਗਿਆ......ਇੱਕ ਰਾਤ ਜਦੋਂ ਉਹ ਬੇਸ਼ਰਮ ਟੋਲਾ ਨਵਿਆਂ-ਵਿਆਹਿਆਂ ਵਾਂਗੂ ਬਰਾ-ਬਰੋਬਰ ਮੰਜੇ ਡਾਹੀ ਪਿਆ ਸੀ ਤਾਂ......ਸੱਚ ਦੇ ਆਸ਼ਕ ਨੇ ਕਚੀਚੀ ਵੱਟ ਕੇ ਸਰੀਰ ਦਾ ਸਾਰਾ ਬਲ ਕੱਠਾ ਕੀਤਾ। ਸੰਗਲ ਨਾਲ ਨਰੜੇ ਦੋਵੇਂ ਹੱਥ ਐਨੇ ਬਲ ਨਾਲ ਖਿੱਚੇ ਕਿ ਸੰਗਲ ਦੇ ਵਿਚਾਲਿਉਂ ਜਰਾਕੇ ਪੈ ਗਏ। ਖੱਬੇ ਹੱਥ ਵਿਚਲਾ ਸੰਗਲ ਦਾ ਟੁਕੜਾ ਤਾਂ ਮੈਂ ਗੁੱਟ ਤੋਂ ਲਾਹ ਕੇ ਉਸੇ ਟੈਮ ਹੀ ਕੁੜਤੇ ਦੇ ਗੀਝੇ 'ਚ ਪਾਇਆ......।" ਬੋਲਣ ਦੇ ਨਾਲ-ਨਾਲ ਡੂੰਗਰ ਨੇ ਖੀਸੇ ਵਿੱਚੋਂ ਸੰਗਲ ਦਾ ਕੱਢਿਆ ਟੋਟਾ ਮੇਜ 'ਤੇ ਰੱਖਦਿਆਂ ਕਿਹਾ, "ਦੂਜੇ ਹੱਥ ਵਾਲਾ ਸੰਗਲ ਜਿੰਦਾ ਲੱਗਿਆ ਹੋਣ ਕਰਕੇ ਮੈਥੋਂ ਲਾਹਿਆ ਨਾ ਗਿਆ......" ਬੋਲਦਾ-ਬੋਲਦਾ ਡੂੰਗਰ ਕੋਈ ਨਵੀਂ ਗੱਲ ਚੇਤੇ ਆਉਣ ਤੇ ਉਹ ਗੱਲ ਦੱਸਣ ਲੱਗਿਆ, "......ਸੱਚ ਪ੍ਰਕਾਸ਼! ਉਸ ਟੈਮ ਇੱਕ ਵਾਰੀ ਤਾਂ ਮੇਰਾ ਚਿੱਤ ਕੀਤਾ ਸੀ ਕਿ ਬਰੋ-ਬਰਾਬਰ ਮੰਜੇ ਡਾਹੀ ਪਏ ਜੈਲ ਬਹੇੜ ਤੇ ਭੈੜੇ ਕੋਕੇ ਵਾਲੀ ਨੂੰ ਧੁਰ ਦੀਆਂ ਟਿਕਟਾਂ ਕੱਟ ਦਿਆਂ ਪਰ ਨਾਲ ਦੀ ਨਾਲ ਮੈਨੂੰ ਬਾਬੇ ਪਾਲੇ ਕੇ ਚੰਦ ਸਿਉਂ ਦਾ ਘਰ ਉੱਜੜਨ ਦਾ ਖਿਆਲ ਆ ਗਿਆ। ਫੇਰ ਮੈਂ ਉਹਨਾਂ ਨੂੰ ਅਲਫੋਂ-ਬੇ ਨਾ ਆਖੀ। ਉਹਨੀਂ ਪੈਰੀਂ ਤੇਰੇ ਪਿੰਡ ਨੂੰ ਵਹੀਰਾਂ ਘੱਤੀਆਂ......" ਮੈਂ ਡੂੰਗਰ ਦੀ ਗੱਲ ਸੁਣਦੇ-ਸੁਣਦੇ ਨੇ ਉਸ ਦੀ ਗੱਲ ਦੇ

ਵਿਚਦੀ ਬੋਲਦਿਆਂ ਪੁੱਛਿਆ,

"ਤੂੰ ਜੋਗਾਪੁਰੋਂ ਤੁਰ ਕੇ ਆਇਐ ਡੂੰਗਰ ਸਿਆਂ ?"

"ਹੋਰ ਕੀ ਮੈਂ ਹਵਾਈ ਜਹਾਜ਼ 'ਤੇ ਆਇਐਂ।"

"ਜੋਗਾਪੁਰੋਂ ਸਾਡਾ ਪਿੰਡ ਘੱਟੋ-ਘੱਟ ਚੌਵੀ-ਪੱਚੀ ਕਿਲੋਮੀਟਰ ਹੋਊ।"

"ਉਏ ਪ੍ਰਕਾਸ਼! ਸੱਚ ਦੇ ਆਸ਼ਕਾਂ ਸਾਹਮਣੇ ਵਾਟਾਂ-ਵੂਟਾਂ ਨੀ ਅੜਦੀਆਂ।" ਉਹ ਪੰਜ-ਸੱਤ ਮਿੰਟ ਹੋਰ ਗੱਲਾਂ ਕਰਦਾ ਰਿਹਾ। ਫੇਰ ਮੈਂ ਹੇਠੋਂ ਜਾ ਕੇ ਲੋਹਾ ਵੱਢਣ ਵਾਲੀ ਆਰੀ ਲੈ ਕੇ ਆਇਆ। ਮੇਰੇ ਹੱਥ ਵਿਚਲੀ ਆਰੀ ਵੱਲ ਤੱਕਦੇ ਡੂੰਗਰ ਨੇ ਆਖਿਆ,

"ਸੰਗਲ ਨੂੰ ਲੱਗਿਆ ਜਿੰਦਾ ਪ੍ਰਕਾਸ਼! ਮੈਂ ਫੇਰ ਵਢਾਊਂ ਜੇ ਤੂੰ ਸੱਚੀਉਂ ਸੱਚ ਦੀ ਖਾਤਰ ਲੜੇਂਗਾ ?"

"ਜਰੂਰ ਲੜਾਂਗਾ।"

"ਚੰਗਾ......ਲੈ ਫੇਰ......।" ਡੂੰਗਰ ਨੇ ਸੰਗਲ ਵਾਲਾ ਹੱਥ ਮੇਰੇ ਨੇੜੇ ਕੀਤਾ। ਮੈਂ ਆਰੀ ਨਾਲ ਜਿੰਦਰਾ ਵੱਢਣਾ ਸ਼ੁਰੂ ਕੀਤਾ। ਜਿੰਦਰਾ ਵੱਢਣ ਨੂੰ ਚਾਰ-ਪੰਜ ਮਿੰਟ ਲੱਗੇ। ਡੂੰਗਰ ਨੇ ਆਪਣੇ ਹੱਥ ਨਾਲ ਚਾਹ ਬਣਾ ਕੇ ਪੀਣ ਦੀ ਇੱਛਾ ਰੱਖੀ। ਉਹ ਅਤੇ ਮੈਂ ਚੁਬਾਰੇ ਵਿੱਚੋਂ ਹੇਠਾਂ ਗਏ। ਉਸ ਨੇ ਪੌਣਾ ਗਲਾਸ ਪਾਣੀ ਅਤੇ ਅੱਧਾ ਗਲਾਸ ਦੁੱਧ ਵਿੱਚ ਇੱਕ ਮੁੱਠੀ ਚਾਹ-ਪੱਤੀ ਅਤੇ ਇੱਕ ਮੁੱਠੀ ਖੰਡ ਪਾ ਕੇ ਲਾਲ ਗੇਰੂ ਵਰਗੀ ਚਾਹ ਬਣਾਈ। ਚਾਹ ਪੀਣ ਬਾਅਦ ਉਹ ਚੁਬਾਰੇ 'ਚ ਜਾ ਕੇ ਬੈਡ 'ਤੇ ਸੁੱਤਾ।

ਮੈਂ ਭੰਤ ਨੂੰ ਟੈਲੀਫੂਨ ਮਿਲਾਇਆ। ਉਸ ਨੂੰ ਡੂੰਗਰ ਦੇ ਮੇਰੇ ਕੋਲ ਆਏ ਹੋਣ ਬਾਰੇ ਅਤੇ ਉਸ ਦੇ ਵਿਗੜੇ ਦਿਮਾਗੀ-ਸੰਤੁਲਨ ਬਾਰੇ ਦੱਸਿਆ। ਮੇਰੇ ਟੈਲੀਫੂਨ ਕਰਨ ਤੋਂ ਤਕਰੀਬਨ ਦੋ-ਢਾਈ ਘੰਟੇ ਬਾਅਦ ਭੰਤ ਅਤੇ ਬੀਬੋ ਹੋਰੀਂ ਸਕੂਟਰ 'ਤੇ ਆਏ। ਉਹਨਾਂ ਦੇ ਆਉਣ ਟਾਇਮ ਵੀ ਡੂੰਗਰ ਪਹਿਲਾਂ ਵਾਂਗੂੰ ਘੂਕ ਸੁੱਤਾ ਪਿਆ ਸੀ। ਉਹਨਾਂ ਨੇ ਉਸ ਕੋਲ ਜਾ ਕੇ ਉਸ ਨੂੰ ਜਗਾਉਣਾ ਠੀਕ ਨਾ ਸਮਝਿਆ। ਉਹ ਮੇਰੇ ਕੋਲ, ਵਿਹੜੇ 'ਚ ਡਹੇ ਮੰਜੇ 'ਤੇ ਬੈਠੇ। ਮੈਂ ਡੂੰਗਰ ਵੱਲੋਂ ਕੀਤੀਆਂ ਸਾਰੀਆਂ ਗੱਲਾਂ ਉਹਨਾਂ ਨੂੰ ਦੱਸੀਆਂ। ਮੇਰੀਆਂ ਗੱਲਾਂ ਸੁਣਨ ਬਾਅਦ ਭੰਤ ਬੋਲਣ ਲੱਗਿਆ,

"ਡੂੰਗਰ ਜਦੋਂ ਬਹੁਤੀ ਚਾਹ-ਪੱਤੀ ਵਾਲੀ ਚਾਹ ਖੁਦ ਆ ਬਣਾ ਕੇ ਪੀਣ ਲੱਗ ਜਾਵੇ ਅਤੇ ਛੜੱਪੀਂ ਤੁਰਨ ਲੱਗ ਜਾਵੇ ਤਾਂ ਸਮਝੋ ਉਦੋਂ ਏਹਦੇ

ਦਿਮਾਗ ਦੇ ਚੱਕਰ ਤੇਜ ਹੋਏ ਹੁੰਦੇ ਨੇ। ਉਸ ਦੇ ਦਿਮਾਗ ਦੇ ਚੱਕਰ ਤੇਜ ਹੋਣ ਦੀਆਂ ਇਹ ਦੋਵੇਂ ਗੱਲਾਂ ਪੱਕੀ ਨਿਸ਼ਾਨੀ ਐਂ।"

"ਚੰਦਰੇ ਜੈਲ ਅਤੇ ਕੰਜਰੀ ਤੇਜੋ ਨੇ ਬਸ ਡੂੰਗਰ ਦੀ ਜੂਨ ਖਰਾਬ ਕਰਤੀ......" ਬੀਬੋ ਤੋਂ ਗਲ੍ਹਾ ਭਰ ਜਾਣ ਕਾਰਨ ਗੱਲ ਪੂਰੀ ਨਾ ਹੋਈ। ਉਹ ਸਿਰ ਉਤਲੀ ਚੁੰਨੀ ਨਾਲ ਅੱਖਾਂ ਵਿੱਚੋਂ ਡਲ੍ਹਕੇ ਅੱਥਰੂ ਪੂੰਝਣ ਲੱਗੀ। ਦੀਪੋ, ਬੀਬੋ ਨੂੰ ਧਰਵਾਸ ਦਿਵਾਉਣ ਦੇ ਅੰਦਾਜ਼ 'ਚ ਬੋਲਣ ਲੱਗੀ, "ਕੁੜੇ ਬੀਬੋ! ਤੇਰਾ ਭਾਈ ਬੜਾ ਨੇਕ ਬੰਦੈ......ਨੇਕ ਬੰਦਿਆਂ ਦੇ ਵਾਖਰੂ ਆਪ ਸਹਾਈ ਹੁੰਦੈ।"

ਇਸ ਤਰ੍ਹਾਂ ਦੀਆਂ ਗੱਲਾਂ ਪੰਦਰਾਂ-ਵੀਹ ਮਿੰਟ ਚੱਲਦੀਆਂ ਰਹੀਆਂ। ਫੇਰ ਅਸੀਂ ਸਾਰਿਆਂ ਨੇ ਸੋਚ-ਵਿਚਾਰ ਕਰਨ ਤੋਂ ਬਾਅਦ ਡੂੰਗਰ ਨੂੰ ਧਨੌਲੇ ਵਾਲੇ ਮਾਨਸਿਕ ਰੋਗੀਆਂ ਦੇ ਡਾਕਟਰ ਕੋਲ ਲੈ ਕੇ ਜਾਣ ਦੀ ਵਿਉਂਤ ਬਣਾਈ। ਵਿਉਂਤ ਮੁਤਾਬਕ ਬੀਬੋ ਨੇ ਡੂੰਗਰ ਦੇ ਇਲਾਜ ਲਈ ਆਪਣੇ ਪਰਸ ਵਿੱਚੋਂ ਪੰਜ ਹਜ਼ਾਰ ਦੇ ਨੋਟਾਂ ਦੀ ਗੁੱਟੀ ਕੱਢ ਕੇ ਭੰਤ ਨੂੰ ਫੜ੍ਹਾਈ। ਭੰਤ, ਡੂੰਗਰ ਨੂੰ ਧਨੌਲੇ ਵਾਲੇ ਡਾਕਟਰ ਕੋਲ ਲਿਜਾਣ ਦੀ ਵਿਉਂਤ ਜੈਲ ਅਤੇ ਹਰਕਰਨ ਹੋਰਾਂ ਨਾਲ ਸਾਂਝੀ ਕਰਨ ਖਾਤਰ ਜੋਗਾਪੁਰ ਜਾਣ ਨੂੰ ਉੱਠਿਆ। ਬੀਬੋ ਪਹਿਲਾਂ ਤਾਂ ਭੰਤ ਨਾਲ ਜੋਗਾਪੁਰ ਜਾਣ ਨੂੰ ਤਿਆਰ ਹੋਈ ਪਰ ਆਪਣੇ ਵੱਡੇ ਭਰਾ ਡੂੰਗਰ ਨੂੰ ਮਿਲੇ ਬਿਨਾਂ ਜਾਣ ਨੂੰ ਉਸ ਦੀ ਰੂਹ ਨਾ ਮੰਨੀਂ। ਭੰਤ ਚਲਾ ਗਿਆ। ਬੀਬੋ ਅਤੇ ਮੈਂ ਚੁਬਾਰੇ 'ਚ ਗਏ। ਡੂੰਗਰ ਅੱਧ-ਸੁੱਤਾ ਪਿਆ ਸੀ। ਸਾਡੇ ਚੁਬਾਰੇ 'ਚ ਦਖਲ ਹੋਣ ਨੇ ਡੂੰਗਰ ਨੂੰ ਉਠਾ ਕੇ ਬਠਾਇਆ। ਉਹ ਕੁਰਸੀ 'ਤੇ ਬੈਠਦੀ ਬੀਬੋ ਵੱਲ ਤੱਕਦਾ ਬੋਲਿਆ,

"ਆ ਬੀਬੋ! ਕਿਵੇਂ ਆਈ ਐਂ ?"

"ਮੈਂ ਤਾਂ ਬਾਈ ਡੂੰਗਰਾ! ਏਥੇ ਮਹਿਕਮੇ ਦੇ ਕੰਮ ਆਈ ਸੀ......ਬਾਈ ਪ੍ਰਕਾਸ਼ ਕੋਲੇ ਤੇਰੇ ਆਏ ਦਾ ਪਤਾ ਲੱਗ ਗਿਆ......ਹੋਰ ਤਾਂ ਤੂੰ ਠੀਕ ਰਹਿਨੈਂ ?"

"ਠੀਕ ਨੂੰ ਕੀ ਮੇਰੇ ਗੋਲੀ ਵੱਜੀ ਐ।"

"ਬਾਈ! ਤੂੰ ਵੀ ਹੱਦ ਐਂ......ਉਈਂ ਅਗਲੇ ਦੇ ਗਲ ਪੈ ਜਾਨੈਂ।"

"ਮੱਚੀਏ ਜੀਏ ਹੁਣ ਤਾਂ ਤੈਨੂੰ ਗਲ ਪੈਂਦਾ ਲੱਗਣੈ......ਪੜ੍ਹਾ ਲਿਖਾ ਕੇ ਅਫਸਰਨੀ ਬਣਾਤੀ ਨਾ......।" ਬੀਬੋ ਡੂੰਗਰ ਦੇ ਰੁੱਖੇ ਵਰਤਾਉ ਤੋਂ ਔਖੀ

ਹੋ ਕੇ ਚੁੱਪ ਹੋਈ। ਮੈਂ ਬੀਬੋ ਨੂੰ ਇਸ਼ਾਰੇ ਨਾਲ ਹੇਠਾਂ ਦੀਪ ਕੋਲ ਜਾਣ ਨੂੰ ਕਿਹਾ। ਬੀਬੋ ਦੀਪੋ ਨਾਲ ਪੰਦਰਾਂ-ਵੀਹ ਮਿੰਟ ਡੂੰਗਰ ਦੀ ਹਾਲਤ ਬਾਰੇ ਦੁੱਖ ਸਾਂਝਾ ਕਰਦੀ ਰਹੀ। ਫੇਰ ਉਹ ਸ਼ਹਿਰ ਨੂੰ ਮੁੜੀ। ਦੂਸਰੇ ਦਿਨ ਸਵੇਰੇ ਹੀ ਭੰਤ, ਹਰਕਰਨ ਅਤੇ ਲੇਖੂ ਹੋਰੀਂ ਆਏ। ਅਸੀਂ ਡੂੰਗਰ ਨੂੰ ਇਹ ਦੱਸਣ ਦੀ ਬਜਾਏ ਕਿ ਉਸ ਨੂੰ ਧਨੌਲੇ ਵਾਲੇ ਡਾਕਟਰ ਕੋਲ ਲੈ ਕੇ ਜਾਣੈਂ ਦੀ ਥਾਂ ਤੇ ਇਹ ਗੱਪ ਮਾਰਿਆ ਕਿ ਆਪਾਂ ਸਾਰਿਆਂ ਨੇ ਸ਼ਹੀਦ ਬੇਅੰਤ ਸਿੰਘ ਮੂੰਮ ਦੇ ਸ਼ਹੀਦੀ ਸਮਾਗਮ 'ਤੇ ਜਾਣੈਂ। ਸ਼ਹੀਦੀ ਸਮਾਗਮ ਤੇ ਜਾਣ ਤਾ ਨਾਂ ਸੁਣ ਕੇ ਡੂੰਗਰ ਪਹਿਲਾਂ ਨਹਾਤਾ। ਫੇਰ ਮੇਰਾ ਧੋਤਾ ਕਮੀਜ-ਪਜਾਮਾ ਪਾਇਆ। ਸਿਰ 'ਤੇ ਫਿੱਕੇ ਕਾਲੇ ਰੰਗ ਦੀ ਪੱਗ ਪੂਰੇ ਸ਼ੌਕ ਨਾਲ ਬੰਨੀ। ਦਾੜ੍ਹੀ-ਮੁੱਛਾਂ 'ਚ ਕੰਘਾ ਫੇਰਿਆ। ਅੱਖਾਂ 'ਤੇ ਮੋਟੇ, ਨਿੱਕੇ ਅਤੇ ਧੁੰਦਲੇ ਸ਼ੀਸ਼ਿਆਂ ਵਾਲੀ ਐਨਕ ਲਾਈ। ਉਹ ਤਿਆਰ ਹੋ ਕੇ ਬੋਲਿਆ, "ਪ੍ਰੋਗਰਾਮ 'ਚ ਮੇਰਾ ਗੀਤ ਲਵਾਂਉਂਗੇ ਨਾ ?"

"ਜਰੂਰ ਲਵਾਵਾਂਗੇ......." ਮੈਂ ਡੂੰਗਰ ਨੂੰ ਹੋਰ ਖੁਸ਼ ਕਰਨ ਲਈ ਕਿਹਾ, "......ਪਰ ਡੂੰਗਰ ਸਿਆਂ ਤੈਨੂੰ ਉਹੀ ਗੀਤ ਲਾਉਣਾ ਪਊ ਜੇਹੜਾ ਤੂੰ ਗਾਉਣਾ ਹੁੰਨੈਂ......।"

"ਏਹ ਗੀਤ ? ਦੇ ਗਏ ਨਮੂਨਾ ਉਹ ਰੱਖਣਾ ਲੋਕ-ਯੁੱਧ ਨੂੰ ਜਾਰੀ......।"

"ਹਾਂ, ਇਹੋ ਸ਼ਹੀਦਾਂ ਦਾ ਗੀਤ।"

"ਏਸ ਗੀਤ ਤੋਂ ਬਿਨਾਂ ਮੈਂ ਹੋਰ ਕੋਈ ਗੀਤ ਗਾਉਂਦਾ ਕਦੋਂ ਐ......?"

ਡੂੰਗਰ, ਮੇਰੇ, ਭੰਤ, ਹਰਕਰਨ ਅਤੇ ਲੇਖੂ ਹੋਰਾਂ ਨਾਲ ਤੁਰਿਆ। ਅਸੀਂ ਬਰਨਾਲੇ ਨੂੰ ਜਾਂਦੀ ਬੱਸ 'ਚ ਬੈਠੇ ਉਸੇ ਤਰ੍ਹਾਂ ਦੀਆਂ ਗੱਲਾਂ ਕਰਦੇ ਰਹੇ ਜਿਸ ਤਰ੍ਹਾਂ ਦੀਆਂ ਗੱਲਾਂ ਡੂੰਗਰ ਨੂੰ ਪਸੰਦ ਸਨ।

## ਸੋਲਾਂ

ਡੂੰਗਰ ਦਾ ਧਨੌਲਿਉਂ ਇਲਾਜ ਕਰਵਾ ਕੇ ਅਸੀਂ ਸਾਰੇ ਬਣੇ-ਬਣਾਏ ਜੋਗਾਪੁਰ ਗਏ। ਹਰਕਰਨ ਅਤੇ ਭੰਤ ਨੇ ਡੂੰਗਰ ਕੀ ਲੜੀ ਦੇ ਸਿਆਣੀ ਉਮਰ ਵਾਲੇ ਪੰਜ-ਛੇ ਬੰਦੇ ਬੁਲਾ ਕੇ ਲਿਆਂਦੇ। ਅਸੀਂ ਸਾਰਿਆਂ ਨੇ ਆਪਣੇ ਇਕੱਠ

'ਚ ਜੈਲ, ਤੇਜੋ ਅਤੇ ਡੂੰਗਰ ਦੇ ਵੱਡੇ ਮੁੰਡਿਆਂ-ਕੁੜੀਆਂ ਨੂੰ ਬਠਾਇਆ। ਪਹਿਲਾਂ ਡੂੰਗਰ ਨਾਲ ਕਰੇ ਜਾਂਦੇ ਰਹੇ ਦੁਰ-ਵਿਵਹਾਰ ਬਾਰੇ ਸਾਰਿਆਂ ਨੇ ਉਹਨਾਂ ਦੀ ਖੂਬ ਲਾਹ-ਪਾਹ ਕੀਤੀ। ਫੇਰ ਅਸੀਂ ਆਪਣੀ ਪਾਰਟੀ ਵੱਲੋਂ ਤਾੜਨਾ ਕੀਤੀ ਕਿ ਅਗਾਹਾਂ ਤੋਂ ਜੇ ਪਰਿਵਾਰ ਦੇ ਕਿਸੇ ਮੈਂਬਰ ਨੇ ਡੂੰਗਰ ਸਿਉਂ ਨਾਲ ਮਾੜਾ ਵਰਤਾਉ ਕਰਨ ਦੀ ਕੋਸ਼ਿਸ਼ ਕੀਤੀ ਤਾਂ ਅਸੀਂ ਉਸ ਦੇ ਵਿਰੁੱਧ ਢੁਕਵੀਂ ਕਾਰਵਾਈ ਕਰਾਂਗੇ। ਡੂੰਗਰ ਸਿਉਂ ਨੂੰ ਸਮੇਂ ਸਿਰ ਰੋਟੀ, ਚਾਹ, ਪਾਣੀ, ਦਵਾਈ-ਬੂਟੀ ਅਤੇ ਲੀੜਾ-ਕੱਪੜਾ ਮਿਲਣਾਂ ਚਾਹੀਦਾ ਹੈ। ਕੁਤਾਹੀ ਨਹੀਂ ਹੋਣੀ ਚਾਹੀਦੀ। ਪਾਰਟੀ ਅਤੇ ਭਾਈਚਾਰੇ ਦੇ ਸਾਂਝੇ ਫੈਸਲੇ ਨੂੰ ਜੈਲ, ਤੇਜੋ ਅਤੇ ਮੁੰਡਿਆਂ-ਕੁੜੀਆਂ ਨੇ ਕਬੂਲ ਕੀਤਾ। ਅਸੀਂ ਹਰਕਰਨ ਦੀ ਇਹ ਜਿੰਮੇਵਾਰੀ ਲਾਈ ਕਿ ਪਹਿਲੀ ਗੱਲ ਤਾਂ ਉਹ ਖੁਦ ਪੰਜਵੇਂ-ਸੱਤਵੇਂ ਦਿਨ ਆ ਕੇ ਡੂੰਗਰ ਨਾਲ ਹੋ ਰਹੇ ਵਰਤਾਉ ਅਤੇ ਉਸ ਦੀ ਸਿਹਤ ਦਾ ਪਤਾ ਕਰਿਆ ਕਰੇ। ਦੂਸਰੀ ਗੱਲ ਇਸ ਬਾਰੇ ਮੈਨੂੰ ਅਤੇ ਭੰਤ ਨੂੰ ਫੋਨ ਰਾਹੀਂ ਦੱਸਦਾ ਰਹੇ। ਹਰਕਰਨ ਨੇ ਆਪਣੇ ਜੁੰਮੇ ਲੱਗੀ ਡਿਊਟੀ ਖਿੜੇ-ਮੱਥੇ ਕਬੂਲ ਕੀਤੀ।

ਸਾਡੇ ਕੋਲ ਹਰਕਰਨ ਦਾ ਦਸਵੇਂ-ਬਾਰਵੇਂ ਦਿਨ ਅਕਸਰ ਫੋਨ ਆਉਂਦਾ। ਉਹ ਦਸਦਾ ਸਾਥੀਉ! ਘਰ ਵਾਲਿਆਂ ਦਾ ਡੂੰਗਰ ਨਾਲ ਵਰਤਾਉ ਤਾਂ ਠੀਕ ਹੈ। ਡੂੰਗਰ ਸਿਉਂ ਆਪ ਬਹੁਤ ਚੁੱਪ ਰਹਿੰਦੈ। ਘਰ ਵਾਲਿਆਂ ਨਾਲ ਤਾਂ ਅਣਸਰਦੇ ਨੂੰ ਹੀ ਜਬਾਨ ਸਾਂਝੀ ਕਰਦੈ। ਮੇਰੇ ਨਾਲ ਵੀ ਬਸ ਕੰਮ ਦੀ ਗੱਲ ਕਰਦੈ। ਕੈਲ ਦੇ ਦੱਸਣ ਮੁਤਾਬਕ ਇੱਕ ਦਿਨ ਸਾਡੇ ਪਿੰਡ ਵਾਲੇ ਘੋਟੇ ਮਜਬੀ ਦੀ ਸਾਲੀ ਪਿਆਰੋ, ਜਿਹੜੀ ਬੂੜੇ ਕਿਆਂ ਦੀ ਐ, ਡੂੰਗਰ ਸਿਉਂ ਦਾ ਪਤਾ ਲੈਣ ਆਈ ਸੀ। ਉਹਦੇ ਨਾਲ ਕੈਲ ਦੇ ਦੱਸਣ ਮੁਤਾਬਕ ਡੂੰਗਰ ਸਿਉਂ ਵੀਹ-ਪੱਚੀ ਮਿੰਟ ਗੱਲਾਂ ਕਰਦਾ ਰਿਹਾ ਸੀ। ਉਹ ਦੋਵੇਂ ਇਉਂ ਗੱਲਾਂ ਕਰ ਰਹੇ ਸਨ, ਜਿਵੇਂ ਇੱਕ-ਦੂਜੇ ਨਾਲ ਪਹਿਲਾਂ ਤੋਂ ਘੁਲ੍ਹੇ-ਮਿਲੇ ਹੁੰਦੇ ਐ। ਕੈਲ ਦੇ ਦੱਸਣ ਮੁਤਾਬਕ ਪਿਆਰੋ ਗੱਲਾਂ ਕਰਦੀ-ਕਰਦੀ ਚੁੰਨੀ ਨਾਲ ਆਵਦੀਆਂ ਅੱਖਾਂ ਵੀ ਪੂੰਝਦੀ ਸੀ।

ਟੈਲੀਫੂਨ ਰਾਹੀਂ ਹਰਕਰਨ ਦੀ ਪਿਆਰੋ ਬਾਬਤ ਦੱਸੀ ਗੱਲ ਮੈਨੂੰ ਓਪਰੀ ਨਾ ਲੱਗੀ। ਕਿਉਂਕਿ ਮੈਂ ਡੂੰਗਰ ਤੋਂ ਪਹਿਲਾਂ ਹੱਡ-ਬੀਤੀ ਸੁਣਨ ਸਮੇਂ ਪਿਆਰੋ ਅਤੇ ਡੂੰਗਰ ਦੀ ਸਾਂਝ ਬਾਰੇ ਸੁਣ ਚੁੱਕਿਆ ਸੀ। ਫੇਰ ਇੱਕ ਦਿਨ ਹਰਕਰਨ ਨੇ ਟੈਲੀਫੂਨ ਰਾਹੀਂ ਦੱਸਿਆ ਕਿ ਡੂੰਗਰ ਸਿਉਂ ਦੀ ਖੁਰਾਕ ਘਟਦੀ ਜਾ ਰਹੀ

ਹੈ। ਉਹ ਕਿਸੇ ਪੰਡਤ ਨਾਉਂ ਦੇ ਕਾਮਰੇਡ ਨੂੰ ਬਹੁਤ ਯਾਦ ਕਰਦੈ। ਉਸ ਨੇ ਮੈਨੂੰ ਵੀ ਆਖਿਐ ਕਿ ਮੈਂ ਤੁਹਾਨੂੰ ਅਤੇ ਭੰਤ ਨੂੰ ਕਹਾਂ ਕਿ ਤੁਸੀਂ ਪੰਡਤ ਨਾਉਂ ਦੇ ਕਾਮਰੇਡ ਨੂੰ ਡੂੰਗਰ ਸਿਉਂ ਨੂੰ ਮਿਲਾਉ..... ।"

ਹਰਕਰਨ ਦਾ ਫੋਨ ਆਉਣ ਬਾਅਦ ਮੈਂ ਅਤੇ ਭੰਤ ਨੇ ਆਪਣੀ-ਆਪਣੀ ਥਾਂ ਪੰਡਤ ਕਾਮਰੇਡ ਨੂੰ ਭਾਲਣ ਲਈ ਕੋਸ਼ਿਸ਼ਾਂ ਕਰਨੀਆਂ ਸ਼ੁਰੂ ਕੀਤੀਆਂ। ਹਾਲੇ ਸਾਡੀਆਂ ਕੋਸ਼ਿਸ਼ਾਂ ਜਾਰੀ ਹੀ ਸਨ ਕਿ ਇੱਕ ਦਿਨ ਹਰਕਰਨ ਦਾ ਫੋਨ ਆਇਆ, "ਸਾਥੀ ਪ੍ਰਕਾਸ਼! ਡੂੰਗਰ ਬਾਈ ਆਪਾਂ ਨੂੰ ਸਦੀਵੀ ਵਿਛੋੜਾ ਦੇ ਗਿਆ......" ਮੈਂ ਉਸ ਵੱਲੋਂ ਫੋਨ 'ਚ ਕੀਤੀ ਜਾ ਰਹੀ ਗੱਲ ਦੇ ਵਿਚਦੀ ਬੋਲਦਿਆਂ ਪੁੱਛਿਆ,

"ਹੈਂ......ਕਦੋਂ ਹਰਕਰਨ ?"

"ਬੱਸ......ਆਹੀ ਵੀਹ-ਪੱਚੀ ਮਿੰਟ ਪਹਿਲਾਂ......ਮੈਂ ਭੰਤ ਨੂੰ ਵੀ ਫੋਨ ਕਰਤਾ......ਬਾਈ ਡੂੰਗਰ ਨੇ ਮਰਨ ਤੋਂ ਪਹਿਲਾਂ ਕਿਹਾ ਸੀ ਕਿ ਚਿਖਾ ਨੂੰ ਅੱਗ ਪੰਡਤ, ਪ੍ਰਕਾਸ਼ ਅਤੇ ਭੰਤ ਹੋਰਾਂ ਵਿੱਚੋਂ ਕੋਈ ਇੱਕ ਜਾਣਾ ਵਿਖਾਵੇ। ਬਾਕੀ ਆਪਾਂ ਸਸਕਾਰ ਦੀ ਰੂਪ-ਰੇਖਾ ਉਲੀਕਣੀ ਹੋਊ......ਤੁਸੀਂ ਜਿੰਨਾਂ ਛੇਤੀ ਪਹੁੰਚ ਸਕਦੇ ਹੋ ਉੱਨਾਂ ਛੇਤੀ ਪਹੁੰਚੋ......ਉਂ ਮੈਂ ਵੀ ਉਂਨੇ ਕੁ ਨੰਬਰਾਂ 'ਤੇ ਫੋਨ ਕਰ ਦਿੱਤੇ ਐ ਜਿੰਨੇ ਕੁ ਨੰਬਰ ਮੇਰੇ ਕੋਲੇ ਸੀ......ਤੁਸੀਂ ਵੀ ਫੋਨ ਕਰ ਦੇਣੇ।"

"ਠੀਕ ਐ......ਮੈਂ ਬਸ ਡੇਢ-ਦੋ ਘੰਟਿਆਂ ਦੇ ਵਿੱਚ-ਵਿੱਚ ਪਹੁੰਚ ਜਾਨੈ।" ਮੈਂ ਰਸੀਵਰ ਟੈਲੀਫੂਨ 'ਤੇ ਰੱਖਿਆ। ਫੇਰ ਜਿਨ੍ਹਾਂ ਦੇ ਵੀ ਮੇਰੇ ਕੋਲ ਨੰਬਰ ਸਨ, ਉਹਨਾਂ ਨੂੰ ਡੂੰਗਰ ਦੇ ਸਸਕਾਰ 'ਤੇ ਪਹੁੰਚਣ ਦਾ ਸੁਨੇਹਾ ਦਿੱਤਾ। ਫੇਰ ਮੈਂ ਵੀਹ-ਪੱਚੀ ਮਿੰਟਾਂ ਬਾਅਦ ਜੋਗਾਪੁਰ ਨੂੰ ਤੁਰਿਆ।

ਡੂੰਗਰ ਕੇ ਬੀਹੀ ਵਾਲੇ ਬੂਹੇ ਦੇ ਬਾਹਰਵਾਰ ਖੁੱਲ੍ਹੀ ਥਾਂ 'ਚ ਸਕੂਟਰ, ਟਰੈਕਟਰ-ਟਰਾਲੀਆਂ ਅਤੇ ਪੀਟਰ ਰੇਹੜੇ ਖੜ੍ਹਨੇ ਸ਼ੁਰੂ ਹੋ ਚੁੱਕੇ ਸਨ। ਡੂੰਗਰ ਕੇ ਘਰੋਂ ਰੋਣ ਦੀਆਂ ਅਵਾਜ਼ਾਂ ਸੁਣਾਈ ਦੇ ਰਹੀਆਂ ਸਨ। ਡੂੰਗਰ ਕੇ ਖੁੱਲ੍ਹੇ ਵਿਹੜੇ 'ਚ ਬੁੜ੍ਹੀਆਂ-ਬੰਦੇ ਕੱਠੇ ਹੋਣੇ ਸ਼ੁਰੂ ਹੋ ਚੁੱਕੇ ਸਨ। ਮੰਜੇ ਉਤਲੀ ਡੂੰਗਰ ਦੀ ਲਾਸ਼ ਖੇਸ ਨਾਲ ਢਕੀ ਹੋਈ ਸੀ। ਲਾਸ਼ ਦੇ ਪੈਰਾਂ ਵੱਲ ਬੈਠੀ ਤੇਜੋ ਧਾਹੀਂ ਰੋ ਰਹੀ ਸੀ। ਜੈਲ ਅਤੇ ਕੈਲ ਹੋਰੀਂ ਗਮ 'ਚ ਡੁੱਬੇ ਬੈਠੇ ਸਨ। ਭੰਤ, ਹਰਕਰਨ, ਤਰਨਜੀਤ, ਚਾਨਣ, ਘੁੰਮੇਰ ਅਤੇ ਲੇਖੂ ਹੋਰੀਂ ਲਾਸ਼ ਤੋਂ ਪਾਸੇ ਬੈਠੇ ਕੋਈ ਗੱਲ

ਕਰੀ ਜਾ ਰਹੇ ਸਨ। ਮੈਂ ਉਹਨਾਂ ਕੋਲ ਬੈਠਾ ਪੰਜ-ਚਾਰ ਮਿੰਟ ਡੂੰਗਰ ਦੀ ਮੌਤ 'ਤੇ ਦੁੱਖ ਪ੍ਰਗਟਾਉਂਦਾ ਰਿਹਾ। ਫੇਰ ਹਰਕਰਨ ਸਾਨੂੰ ਸਾਰਿਆਂ ਨੂੰ ਡੂੰਗਰ ਕੇ ਕਮਰੇ ਅੰਦਰ ਲੈ ਗਿਆ। ਉੱਥੇ ਅਸੀਂ ਵੀਹ ਪੱਚੀ ਮਿੰਟ ਦੀ ਸੋਚ ਵਿਚਾਰ ਬਾਅਦ ਡੂੰਗਰ ਦਾ ਸਸਕਾਰ ਅਤੇ ਸ਼ਰਧਾਂਜਲੀ ਸਮਾਗਮ ਕਮਿਉਨਿਸਟ ਰਹੁ-ਰੀਤਾਂ ਅਨੁਸਾਰ ਕਰਨ ਲਈ ਸੱਤ ਮੈਂਬਰੀ ਕਮੇਟੀ ਬਣਾਈ। ਕਮੇਟੀ ਦੇ ਕਨਵੀਨਰ ਦੀ ਜ਼ੁੰਮੇਵਾਰੀ ਭੰਤ ਨੂੰ ਦਿੱਤੀ ਗਈ। ਕਮੇਟੀ ਆਪਣੀ ਜ਼ੁੰਮੇਵਾਰੀ ਨਿਭਾਉਣ 'ਚ ਰੁੱਝੀ।

ਘੜੀ ਦੀਆਂ ਸੂਈਆਂ ਘੁੰਮਣ ਦੇ ਨਾਲ-ਨਾਲ ਡੂੰਗਰ ਕੇ ਵਿਹੜੇ ਵਿੱਚ ਜੁੜੇ ਬੰਦੇ-ਔਰਤਾਂ ਦੀ ਗਿਣਤੀ ਵਧਦੀ ਗਈ। ਪੌਣੇ-ਤਿੰਨ ਵਜੇ ਤੱਕ ਬੰਦੇ-ਔਰਤਾਂ ਦੀ ਗਿਣਤੀ ਅੰਦਾਜ਼ਨ ਬਾਰਾਂ-ਤੇਰਾਂ ਸੌ ਤੱਕ ਪਹੁੰਚੀ। ਉਹ ਸਾਰੇ ਸਭਾ ਵਾਲੇ, ਰਿਸ਼ਤੇਦਾਰ, ਕਾਮਰੇਡ ਅਤੇ ਨਗਰ-ਨਿਵਾਸੀ ਪਹੁੰਚ ਗਏ ਸਨ, ਜਿਹੜੇ ਪਹੁੰਚ ਸਕਦੇ ਸਨ। ਫੇਰ ਜੈਲ, ਕੈਲ, ਹਰਕਰਨ ਅਤੇ ਭੰਤ ਹੋਰਾਂ ਨੇ ਡੂੰਗਰ ਨੂੰ ਇਸ਼ਨਾਨ ਕਰਵਾਇਆ। ਫੇਰ ਉਸ ਨੂੰ ਕਮੇਟੀ ਵੱਲੋਂ ਲਿਆਂਦਾ ਨਸੂੜੀਏ ਰੰਗ ਦੀ ਟੈਰੀਕਾਟ ਦਾ ਕਮੀਜ-ਪਜਾਮਾ ਪਹਿਨਾਇਆ ਗਿਆ। ਲੇਖੂ ਨੇ ਕੰਘੇ ਨਾਲ ਡੂੰਗਰ ਦੇ ਸਿਰ, ਦਾੜ੍ਹੀ ਅਤੇ ਮੁੱਛਾਂ ਦੇ ਵਾਲ ਵਾਹੇ। ਮੁੱਛਾਂ ਵਟਾ ਦੇ ਕੇ ਸਿੱਧੀਆਂ ਕੀਤੀਆਂ। ਮੈਂ ਪਹਿਲਾਂ ਡੂੰਗਰ ਦੇ ਸਿਰ 'ਤੇ ਫਿੱਕੇ ਲਾਲ ਰੰਗ ਦੀ ਪੱਗ ਬੰਨੀਂ। ਫੇਰ ਮੋਟੇ, ਨਿੱਕੇ ਅਤੇ ਧੁੰਦਲੇ ਸ਼ੀਸ਼ਿਆਂ ਵਾਲੀ ਐਨਕ ਲਾਈ। ਭੰਤ ਨੇ ਅਰਥੀ 'ਤੇ ਧਰੇ ਡੂੰਗਰ ਉਤਦੀ ਘਰ ਵਾਲਿਆਂ ਵੱਲੋਂ ਪਾਈ ਚਿੱਟੀ ਚਾਦਰ ਉਤਦੀ ਲੰਬਾ-ਚੌੜਾ ਲਾਲ ਰੰਗ ਦਾ ਬੈਨਰ ਪਾਇਆ। ਉਸ ਬੈਨਰ 'ਤੇ ਪੰਜਾਬੀ ਦੇ ਖ਼ੂਬਸੂਰਤ ਅੱਖਰਾਂ 'ਚ ਚਿੱਟੇ ਰੰਗ ਨਾਲ ਲਿਖਿਆ ਸੀ,

"ਸਾਥੀ ਡੂੰਗਰ ਸਿੰਘ ਜੀ ਅਮਰ ਰਹੇ।"

ਡੂੰਗਰ ਸਿੰਘ ਦੀ ਅਰਥੀ ਉੱਤੇ ਪਈ ਲਾਸ਼ ਦੇ ਚਾਰੇ ਪਾਸੇ ਲਾਲ ਝੰਡੇ ਉੱਚੇ ਕਰਕੇ ਲਾਏ ਗਏ। ਬਾਅਦ 'ਚ ਉਸ ਦੀ ਅਰਥੀ ਉਤਲੀ ਦੇਹ ਅੰਤਮ ਦਰਸ਼ਨਾਂ ਲਈ ਰੱਖੀ ਗਈ। ਅੰਤਮ ਦਰਸ਼ਨ ਕਰਨ ਵਾਲਿਆਂ ਦੀ ਬਹੁਤ ਲੰਬੀ ਲਾਇਨ ਲੱਗੀ। ਇਹ ਲਾਇਨ ਪੂਰਾ ਇੱਕ ਘੰਟਾ ਲੱਗੀ ਰਹੀ। ਲਾਇਨ ਦੇ ਸਿਰੇ 'ਤੇ ਲੰਬੇ ਕੱਦ, ਪਤਲੇ ਸਰੀਰ, ਗੋਰੇ ਰੰਗ ਅਤੇ ਲੰਬੇ-ਲਿੱਸੇ ਮੂੰਹ ਵਾਲੀ ਸੱਠ-ਬਾਹਟ ਸਾਲ ਦੀ ਪਿਆਰੋ ਖੜ੍ਹੀ ਸੀ। ਉਸ ਦੇ ਸਿਰ ਉਤਲੀ

ਚਿੱਟੀ ਚੁੰਨੀ ਹੇਠੋਂ, ਮੱਥੇ ਤੋਂ ਉਤਾਹਾਂ ਚਿੱਟੇ ਅਤੇ ਕਾਲੇ ਵਾਲ ਨਜ਼ਰ ਆ ਰਹੇ ਸਨ। ਉਸ ਦੇ ਲਿੱਸੇ ਮੂੰਹ ਉੱਤੇ ਉੱਭਰ ਰਹੀਆਂ ਝੁਰੜੀਆਂ ਵੀ ਨਜ਼ਰ ਆ ਰਹੀਆਂ ਸਨ। ਉਹ ਡੂੰਗਰ ਦੀ ਲਾਲ ਝੰਡਿਆਂ ਵਿਚਕਾਰ ਅਤੇ ਲਾਲ ਬੈਨਰ ਵਿੱਚ ਲਪੇਟੀ ਦੇਹ ਕੋਲ ਪਹੁੰਚੀ। ਉਸ ਨੇ ਪਹਿਲਾਂ ਇੱਕ ਪਲ ਡੂੰਗਰ ਦੇ ਮੂੰਹ ਵੱਲ ਤੱਕਿਆ। ਫੇਰ ਉਸ ਨੇ ਡੂੰਗਰ ਦੇ ਪੈਰਾਂ ਕੋਲ ਬੈਠ ਕੇ ਮੱਥਾ ਟੇਕਿਆ। ਉਹ ਦੂਸਰੀਆਂ ਮੱਥਾ ਟੇਕਣ ਵਾਲੀਆਂ ਔਰਤਾਂ ਨਾਲੋਂ ਕੁਝ ਵੱਧ ਸਮਾਂ ਮੱਥਾ ਟੇਕਦੀ ਰਹੀ। ਫੇਰ ਉਹ ਖੜ੍ਹੀ ਹੋ ਕੇ ਵਿਹੜੇ ਵਾਲੀਆਂ ਔਰਤਾਂ ਦੇ ਝੁੰਡ 'ਚ ਜਾ ਕੇ ਬੈਠੀ।

ਭੰਤ ਅੰਤਮ-ਦਰਸ਼ਨਾਂ ਦੀ ਲਾਇਨ ਮੁੱਕਣ ਤੋਂ ਬਾਅਦ ਖੜ੍ਹਾ ਹੋ ਕੇ, ਬੈਠੇ ਬੰਦੇ-ਔਰਤਾਂ ਨੂੰ ਉੱਚੀ ਆਵਾਜ਼ ਵਿੱਚ ਸੰਬੋਧਨ ਕਰਨ ਲੱਗਾ, "ਡੂੰਗਰ ਸਾਥੀ ਦੇ ਸਸਕਾਰ 'ਤੇ ਪਹੁੰਚੇ ਮਿਹਨਤੀ ਲੋਕੋ ਅਤੇ ਵੱਖ-ਵੱਖ ਸਿਆਸੀ ਅਤੇ ਜਨਤਕ-ਜਮਹੂਰੀ ਜਥੇਬੰਦੀਆਂ ਦੇ ਦੋਸਤੋ! ਸਾਡੇ ਵਿੱਚ ਵਜ਼ੀਰ ਸਿੰਘ ਜੋਗਾਪੁਰੀ ਸਾਬਕਾ ਐਮ. ਐਲ. ਏ., ਚਾਨਣ ਸਿੰਘ ਐਮ. ਐਲ. ਏ. ਅਤੇ ਕਮਿਊਨਿਸਟ ਇਨਕਲਾਬੀ ਗਰੁੱਪਾਂ ਦੇ ਲੀਡਰ ਮੌਜੂਦ ਹਨ। ਅਸੀਂ ਇਹਨਾਂ ਸਾਰਿਆਂ ਨੂੰ ਡੂੰਗਰ ਸਿੰਘ ਜੀ ਦੇ ਸ਼ਰਧਾਂਜਲੀ ਸਮਾਗਮ 'ਤੇ ਬੋਲਣ ਦਾ ਸਮਾਂ ਦੇਵਾਂਗੇ। ਕਿਉਂਕਿ ਸਮਾਂ ਬਹੁਤ ਹੋ ਚੁੱਕਾ ਹੈ। ਹੁਣ ਅਸੀਂ ਡੂੰਗਰ ਸਿੰਘ ਦੀ ਪਾਰਟੀ ਦੇ ਆਗੂ ਸਾਹਿਬਾਨ ਵੱਲੋਂ ਭੇਜੀ ਚਿੱਠੀ ਹੀ ਸਿਰਫ ਪੜ੍ਹ ਕੇ ਸੁਣਾਵਾਂਗੇ। ਭੰਤ ਬੋਲਣੋਂ ਹਟ ਕੇ ਹਥਲੇ ਕਾਗਜ ਦੀ ਤਹਿ ਖੋਲ੍ਹ ਕੇ ਚਿੱਠੀ ਪੜ੍ਹਨ ਲੱਗਾ,

"ਸਾਥੀ ਡੂੰਗਰ ਸਿਉਂ ਦੇ ਸਸਕਾਰ ਲਈ ਕੱਠੇ ਹੋਏ ਲੋਕੋ! ਅੱਜ ਸਾਡੀ ਪਾਰਟੀ ਇੱਕ ਇਹੋ ਜਿਹੇ ਸਾਥੀ ਨੂੰ ਹੱਥੋਂ ਗੁਆ ਚੁੱਕੀ ਹੈ, ਜਿਸ ਸਾਥੀ ਦੇ ਹਿਰਦੇ 'ਚ ਦੱਬੇ-ਕੁਚਲੇ ਲੋਕਾਂ ਲਈ ਠਾਠਾਂ-ਮਾਰਦਾ ਅਥਾਹ ਪਿਆਰ ਸੀ। ਜਿਸ ਨੇ ਜਾਲਮ-ਜਰਵਾਣਿਆਂ ਵਿਰੁੱਧ ਜੁਰੱਅਤ ਨਾਲ ਆਵਾਜ਼ ਬੁਲੰਦ ਕਰਨ ਤੋਂ ਕਦੇ ਵੀ ਪਾਸਾ ਨਹੀਂ ਵੱਟਿਆ ਸੀ। ਜਿਸ ਕਾਰਨ ਉਸ ਨੂੰ ਆਪਣੇ ਪਿੰਡੇ ਤੇ ਸੱਚ ਦੇ ਦੁਸ਼ਮਣਾਂ ਦਾ ਤਸ਼ੱਦਦ ਵੀ ਹੰਢਾਉਣਾ ਪਿਆ। ਜੇਲ੍ਹੀਂ ਬੰਦ ਵੀ ਰਹਿਣਾ ਪਿਆ। ਪਰ ਉਸ ਨੇ ਆਪਣੇ ਅੰਤਮ-ਦਮ ਤੱਕ, ਸਮਾਜ ਅੰਦਰਲੀ ਕਾਣੀ ਵੰਡ ਨੂੰ ਸਮਾਪਤ ਕਰਨ ਅਤੇ ਸਾਂਝੀਵਾਲਤਾ ਦਾ ਸੁਨਹਿਰੀ ਯੁੱਗ ਲਿਆਉਣ ਲਈ ਛਿੜੀ ਲੜਾਈ ਦੀ ਕਿਸੇ ਨਾ ਕਿਸੇ ਪੱਧਰ 'ਤੇ ਹਮਾਇਤ ਕੀਤੀ। ਸਾਨੂੰ ਇਹ ਕਬੂਲ ਕਰਨ ਵਿੱਚ ਕੋਈ ਹਿਚਕਚਾਹਟ ਨਹੀਂ ਕਿ ਸਾਡੀ

ਪਾਰਟੀ ਸਾਥੀ ਡੂੰਗਰ ਨੂੰ ਵਿਚਾਰਧਾਰਕ ਅਤੇ ਰਾਜਨੀਤਕ ਪੱਖੋਂ ਉਨ੍ਹਾਂ ਸਿਆਣਾਂ ਨਹੀਂ ਕਰ ਸਕੀ ਜਿਸ ਪੱਧਰ ਤੱਕ ਉਸ ਅੰਦਰ ਲਗਨ, ਦ੍ਰਿੜ੍ਹਤਾ ਅਤੇ ਦਲੇਰੀ ਸੀ। ਅੰਤ 'ਚ ਮੈਂ ਪਾਰਟੀ ਵੱਲੋਂ ਵਿਛੜੇ ਸਾਥੀ ਨੂੰ ਲਾਲ-ਸਲਾਮ ਆਖਦਾ, ਪਰਿਵਾਰ, ਰਿਸ਼ਤੇਦਾਰਾਂ, ਸਿਆਸੀ ਅਤੇ ਜਨਤਕ-ਜਥੇਬੰਦੀਆਂ ਅਤੇ ਨਗਰ-ਨਿਵਾਸੀਆਂ ਦੇ ਦੁੱਖ 'ਚ ਸ਼ਰੀਕ ਹੁੰਦਾ ਹਾਂ।

ਇਨਕਲਾਬੀ ਸ਼ੁਭ ਇੱਛਾਵਾਂ ਨਾਲ,

ਪੰਡਤ ਜੀ।

ਭੰਤ ਨੇ ਪੜ੍ਹੀ ਚਿੱਠੀ ਤਹਿ ਮਾਰ ਕੇ ਜੇਬ 'ਚ ਪਾਈ। ਡੂੰਗਰ ਦੀ ਅਰਥੀ ਜੈਲ ਅਤੇ ਹਰਕਰਨ ਨੇ ਮੂਹਰਲੇ ਪਾਸਿਉਂ ਉਠਾਈ। ਘੋਲੇ ਅਤੇ ਲੇਖੂ ਨੇ ਪਿਛਲੇ ਪਾਸਿਉਂ ਉਠਾਈ। ਉਹ ਜਿਉਂ ਹੀ ਅਰਥੀ ਲੈ ਕੇ ਤੁਰੇ ਤਿਉਂ ਹੀ "ਸਾਥੀ ਡੂੰਗਰ ਸਿੰਘ ਨੂੰ ਲਾਲ ਸਲਾਮ", "ਸਾਥੀ ਡੂੰਗਰ ਸਿੰਘ ਅਮਰ ਰਹੇ।" ਅਤੇ "ਲੋਕ-ਦੁਸ਼ਮਣ ਰਾਜ-ਪ੍ਰਬੰਧ ਮੁਰਦਾਬਾਦ" ਦੇ ਨਾਹਰੇ ਗੂੰਜਣੇ ਸ਼ੁਰੂ ਹੋਏ। ਸਭਾ ਵਾਲਿਆਂ ਅਤੇ ਦੂਸਰੀਆਂ ਜਨਤਕ-ਜਥੇਬੰਦੀਆਂ ਦੇ ਵਰਕਰਾਂ ਹੱਥੀਂ ਫੜੇ ਝੰਡੇ ਉੱਚੇ ਉੱਠੇ। ਅਰਥੀ ਦੇ ਮਗਰ ਔਰਤਾਂ-ਮਰਦਾਂ ਦਾ ਕਾਫੀ ਲੰਬਾ ਕਾਫਲਾ ਤੁਰਿਆ। ਲੱਗ ਰਹੇ ਨਾਹਰਿਆਂ ਅਤੇ ਝੂਲ ਰਹੇ ਝੰਡੇ-ਝੰਡੀਆਂ ਕਾਰਨ, ਡੂੰਗਰ ਨੂੰ ਅੰਤਮ-ਵਿਦਾਇਗੀ ਦੇਣ ਜਾ ਰਿਹਾ ਲੰਬਾ ਕਾਫਲਾ ਮੁਜਾਹਰਾ ਜਾਪਣ ਲੱਗਾ। ਅਰਥੀ ਦੇ ਸਿਵਿਆਂ 'ਚ ਪਹੁੰਚਣ ਤੋਂ ਬਾਅਦ 'ਚ ਵੀ ਪੰਦਰਾਂ-ਸੋਲਾਂ ਮਿੰਟ ਤੱਕ ਪਿੱਛੇ ਰਹੇ ਲੋਕੀਂ ਆਉਂਦੇ ਰਹੇ। ਹਰਕਰਨ ਨੇ ਅਰਥੀ ਦੇ ਚਾਰੇ ਸਿਰਿਆਂ 'ਤੇ ਉੱਚੇ ਬੰਨ੍ਹੇ ਝੰਡੇ ਲਾਹੇ। ਡੂੰਗਰ ਦੀ ਲਾਲ ਬੈਨਰ ਵਿੱਚ ਵਲੇਟੀ ਦੇਹ ਚਿਖਾ ਵਾਲੀਆਂ ਲੱਕੜਾਂ 'ਤੇ ਟਿਕਾਈ। ਦੇਹ ਦੇ ਉੱਪਰ ਮੋਟੀਆਂ ਲੱਕੜਾਂ ਅਤੇ ਪਾਥੀਆਂ ਚਿਣੀਆਂ ਗਈਆਂ। ਪਾਥੀਆਂ ਦੇ ਉੱਪਰ ਨਰਮੇ ਦੀਆਂ ਸੁੱਕੀਆਂ ਛਟੀਆਂ ਖਿੰਡਾਈਆਂ ਗਈਆਂ। ਮੈਂ ਸੁੱਕੇ ਸਰਕੜੇ ਦੀ ਪੂਲੀ ਹੱਥ ਫੜੀ। ਭੰਤ ਨੇ ਪੂਲੀ ਨੂੰ ਤੀਲੀ ਘਸਾ ਕੇ ਲਾਈ। ਮੈਂ ਚਿਖਾ ਦੇ ਦੁਆਲੇ ਚੱਕਰ ਕੱਟ ਕੇ ਸਰਕੜੇ ਦੀ ਬਲਦੀ ਪੂਲੀ ਨਾਲ ਚਿਖਾ ਨੂੰ ਅੱਗ ਦਿੱਤੀ। ਮੇਰੇ ਚਿਖਾ ਨੂੰ ਅੱਗ ਦੇਣ ਦੇ ਨਾਲ ਹੀ ਹਰਕਰਨ ਨੇ ਆਪਣੇ ਹੱਥ 'ਚ ਫੜੇ ਲਹਿਰਾਉਂਦੇ ਝੰਡੇ ਨੂੰ ਨੀਵਾਂ ਕੀਤਾ। ਲੋਕਾਂ ਦੇ ਕੱਠ ਵਿੱਚੋਂ ਨਾਹਰੇ ਗੂੰਜੇ,

"ਸਾਥੀ ਡੂੰਗਰ ਸਿੰਘ.......ਅਮਰ ਰਹੇ।"

"ਲੁਟੇਰਾ ਰਾਜ ਪ੍ਰਬੰਧ.......ਮੁਰਦਾਬਾਦ।"

"ਸਾਥੀ ਡੂੰਗਰ ਸਿੰਘ ਨੂੰ.......ਲਾਲ ਸਲਾਮ।"

ਗੂੰਜਦੇ ਨਾਹਰਿਆਂ ਦੇ ਨਾਲ-ਨਾਲ ਚਿਖਾ ਨੂੰ ਲੱਗੀ ਅੱਗ ਦੀਆਂ ਲਾਟਾਂ ਵੀ ਉੱਚੀਆਂ ਹੋ ਰਹੀਆਂ ਸਨ। ਅੱਗ ਦੀਆਂ ਉੱਚੀਆਂ ਹੋ ਰਹੀਆਂ ਲਾਟਾਂ ਵੱਲ ਤੱਕਦਿਆਂ ਅਤੇ ਗੜਗੂੰਜਾਂ ਪਾਉਂਦੇ ਨਾਹਰਿਆਂ ਨੂੰ ਸੁਣਦਿਆਂ ਮੈਨੂੰ ਇਝ ਮਹਿਸੂਸ ਹੋਣ ਲੱਗਿਆ ਜਿਵੇਂ ਸੱਚ ਦਾ ਆਸ਼ਕ ਡੂੰਗਰ ਚਾਨਣ ਦਾ ਰੂਪ ਧਾਰਨ ਕਰਕੇ ਅਤੇ ਸੱਚ ਦਾ ਹੋਕਾ ਬਣ ਕੇ ਵਿੱਖਰ ਰਿਹਾ ਹੋਵੇ।

ਚਿਖਾ ਦੀ ਅੱਗ ਢੈਲੀ ਪੈਣ ਦੇ ਨਾਲ ਹੀ ਲੋਕਾਂ ਦਾ ਹਜੂਮ ਸਿਵਿਆਂ ਵਿੱਚੋਂ ਵਾਪਸ ਡੂੰਗਰ ਕੇ ਘਰ ਵੱਲ ਨੂੰ ਮੁੜਿਆ। ਮੁੜ ਰਹੇ ਲੋਕਾਂ 'ਚ ਡੂੰਗਰ ਦੀ ਦ੍ਰਿੜ੍ਹਤਾ-ਦਲੇਰੀ ਸਬੰਧੀ ਚਰਚਾ ਚੱਲਦੀ ਰਹੀ ਸੀ।

## ਸਤਾਰਾਂ

ਪਿਆਰੋ ਨੂੰ ਡੂੰਗਰ ਦੇ ਸਸਕਾਰ ਤੋਂ ਮੁੜਦੀ ਨੂੰ ਕੁਵੇਲਾ ਹੋਇਆ। ਜਦ ਉਹ ਬੂੜੇ ਕਿਆਂ ਦੇ ਬੱਸ ਸਟੈਂਡ ਤੋਂ ਲਾਸਟ ਬੱਸੋਂ ਉੱਤਰ ਆਪਣੇ ਘਰ ਨੂੰ ਤੁਰੀ ਤਾਂ ਸੂਰਜ ਪੱਛਮ ਦੀ ਗੋਦ 'ਚ ਜਾ ਰਿਹਾ ਸੀ। ਅਗਾਹਾਂ ਉਸ ਦੀ, ਦੋ ਵੱਡੀਆਂ ਵਿਆਹੀਆਂ ਕੁੜੀਆਂ ਤੋਂ ਛੋਟੀ ਕੁੜੀ ਕਿਰਣਾਂ, ਪੁਰਾਣੇ ਤਖਤਿਆਂ ਵਾਲੇ ਮਧਰੇ ਬੂਹੇ 'ਚ ਖੜ੍ਹੀ ਉਸ ਦਾ ਰਾਹ ਤੱਕ ਰਹੀ ਸੀ। ਕਿਰਣਾਂ ਆਉਂਦੀ ਪਿਆਰੋ ਦੇ ਗਲ ਪਈ,

"ਹੁਣ ਵੀ ਕਾਹਨੂੰ ਆਉਣ ਸੀ......ਉੱਥੇ ਹੀ ਰਹਿ ਪੈਂਦੀ ?"

"ਭਲਾਂ! ਸਸਕਾਰ ਤੋਂ ਪਹਿਲਾਂ ਕਿਵੇਂ ਆ ਜਾਂਦੀ ?" ਪਿਆਰੋ ਬੂਹਿਉਂ ਅੰਦਰ ਹੁੰਦੀ, ਕਿਰਣਾਂ ਦੀ ਗੱਲ ਦਾ ਜਵਾਬ ਦੇ ਕੇ ਕਿਰਣਾਂ ਤੋਂ ਪੁੱਛਣ ਲੱਗੀ, ".......ਤੇ ਕੁੜੇ! ਵਿੱਕੀ ਕਿੱਧਰ ਗਿਐ ?" ਵਿੱਕੀ ਪਿਆਰੋ ਦੀ ਵੱਡੀ ਕੁੜੀ ਦਾ ਬਾਰਾਂ-ਤੇਰਾਂ ਸਾਲ ਦਾ ਮੁੰਡਾ ਸੀ। ਉਸ ਦਾ ਕੱਦ-ਕਾਠ ਅਤੇ ਨੈਣ-ਨਕਸ ਆਪਣੀ ਨਾਨੀ 'ਤੇ ਹੀ ਸਨ। ਉਹ ਇੱਥੇ ਪਿਆਰੋ ਕੋਲ ਹੀ ਰਹਿੰਦਾ ਸੀ। ਵਿੱਕੀ ਛੇਵੀਂ ਜਮਾਤ ਵਿੱਚ ਪੜ੍ਹਦਾ ਸੀ। ਉਹ ਨਾਨਕੀਂ ਰਹਿਣ ਕਾਰਨ ਕੰਮ ਦਾ ਘੱਟ ਅਤੇ ਖੇਡਣ ਦਾ ਵੱਧ ਖਿਆਲ ਕਰਦਾ ਸੀ।

"ਥਾਈ 'ਚ ਖੇਡਦਾ ਫਿਰਦਾ ਹੋਊ......ਹੋਰ ਕਿਹੜਾ ਉਹਨੇ ਕਮਾਂਦਰਾ ਕਰਨੈਂ।"

ਕਿਰਣਾ ਆਪਣੀ ਮਾਂ ਵੱਲੋਂ ਪੁੱਛੇ ਸਵਾਲ ਦਾ ਜਵਾਬ ਦੇ ਕੇ ਹੀ ਹਟੀ ਸੀ ਕਿ ਇੰਨੇ ਨੂੰ ਵਿੱਕੀ ਵੀ ਆ ਗਿਆ। ਪਿਆਰੋ ਘਰ ਦੇ ਭੀੜੇ ਵਿਹੜੇ 'ਚ ਡਹੇ ਮੰਜੇ 'ਤੇ ਬੈਠਦੀ ਕਿਰਣਾਂ ਅਤੇ ਵਿੱਕੀ ਨੂੰ ਦੱਸਣ ਲੱਗੀ,

"ਭਾਈ ਜੁਆਕੋ.....ਡੂੰਗਰ ਸਿਉਂ ਦੇ ਸਸਕਾਰ 'ਤੇ ਲੋੜ੍ਹੇ ਦਾ ਕੱਠ ਸੀ......ਪਤਾ ਨੀ ਕਿੱਥੇਂ-ਕਿੱਥੇਂ ਦੇ ਲੋਕੀਂ ਆਏ ਸੀ।"

"ਸੱਚੀਉਂ ਬੇਬੇ......।" ਵਿੱਕੀ ਬੋਲਦਾ-ਬੋਲਦਾ ਡੂੰਗਰ ਬਾਰੇ ਟਿੱਪਣੀ ਕਰਨ ਲੱਗਾ ਸੀ, "......ਊਂ ਤਾਂ ਉਹ ਹਰੇਕ ਨਾਲ ਲੜ ਪੈਂਦਾ ਸੀ......ਮੈਨੂੰ ਬਾਂਦਰ ਜਾ ਹੀ ਦਸਦਾ ਹੁੰਦਾ ਸੀ।"

"ਤੈਨੂੰ ਤਾਂ ਲਾਡ ਨਾਲ ਬਾਂਦਰ ਆਂਹਦਾ ਹੁੰਦਾ ਸੀ।" ਕਿਰਣਾਂ ਨੇ ਕਿਹਾ। ਪਿਆਰੋ ਵਿੱਕੀ ਦੀ ਟਿੱਪਣੀ ਦੇ ਜਵਾਬ 'ਚ ਗੱਲ ਕਰਨ ਲੱਗੀ, "ਵਿੱਕੀ ਪੁੱਤ! ਡੂੰਗਰ ਸਿਉਂ ਖਰਾ ਬੰਦਾ ਸ਼ੀ। ਸੱਚੀ ਗੱਲ ਕਹਿੰਦੇ-ਕਹਾਉਂਦੇ ਨੂੰ ਕਹਿਣੋਂ ਨਹੀਂ ਹਟਦਾ ਸੀ। ਸੱਚ ਝੂਠਿਆਂ ਨੂੰ ਸੁਣਨਾ ਔਖਾ ਹੁੰਦੈ......ਏਸੇ ਗੱਲ ਪਿੱਛੇ ਉਹ ਲੜਦਾ ਸੀ।"

ਉਹਨਾਂ ਤਿੰਨਾਂ ਵਿਚਕਾਰ ਪੰਜ-ਛੇ ਮਿੰਟ ਹੋਰ ਡੂੰਗਰ ਬਾਰੇ ਗੱਲਾਂ ਚਲਦੀਆਂ ਰਹੀਆਂ। ਫੇਰ ਕਿਰਣਾਂ ਨੇ ਸਬਾਤ ਦੀ ਬਾਹਰਲੀ ਕੰਧ ਵਿਚਲੇ ਆਲੇ ਵਿੱਚ ਪਏ ਸਰੋਂ ਦੇ ਤੇਲ ਨਾਲ ਬਲਣ ਵਾਲੇ ਦੀਵੇ ਦੀ ਬੱਤੀ ਨੂੰ ਮਾਚਿਸ ਦੀ ਤੀਲੀ ਘਸਾ ਕੇ ਲਾਈ। ਦੀਵੇ ਦੇ ਮੱਧਮ ਚਾਨਣ ਨਾਲ ਘਰ ਦਾ ਭੀੜਾ ਵਿਹੜਾ ਭਰਿਆ। ਪਿਆਰੋ ਨੇ ਆਪਣੇ ਮੰਜੇ 'ਤੇ ਬਿਸਤਰਾ ਵਿਛਾਉਂਦੀ ਨੇ ਆਟਾ ਛਾਣਨ ਲਈ ਜਾਂਦੀ ਕਿਰਣਾਂ ਨੂੰ ਕਿਹਾ,

"ਆਟਾ ਕੁੜੇ ਕਿਰਣਾਂ ਆਵਦੇ ਤੇ ਵਿੱਕੀ ਜੋਕਰਾ ਛਾਣੀਂ।"

"ਕਿਉਂ ?" ਤੂੰ ਨੀਂ ਰੋਟੀ ਖਾਣੀ ਬੇਬੇ ?"

"ਨਹੀਂ.....ਮੈਨੂੰ ਭੁੱਖ ਨਹੀਂ।"

ਪਿਆਰੋ ਵਿਛਾਏ ਬਿਸਤਰੇ 'ਤੇ ਇੱਕ-ਤਰ੍ਹਾਂ ਢੇਰੀ ਹੋਈ। ਉਸ ਨੇ ਪੈਰਾਂ ਤੋਂ ਲੈ ਕੇ ਛਾਤੀ ਤੱਕ ਆਪਣੇ ਉੱਤੇ ਖੇਸ ਲਿਆ। ਕਿਰਣਾਂ ਨੇ ਅੱਧੇ-ਪੌਣੇ ਘੰਟੇ ਵਿੱਚ ਰੋਟੀ ਬਣਾਈ। ਵਿੱਕੀ ਅਤੇ ਉਹ ਰੋਟੀ ਖਾ ਕੇ ਆਪੋ-ਆਪਣੇ ਬਿਸਤਰਿਆਂ 'ਤੇ ਲੇਟੇ। ਲੇਟਣ ਤੋਂ ਦਸ-ਬਾਰਾਂ ਮਿੰਟ ਬਾਅਦ 'ਚ ਘੂਕ ਸੁੱਤੇ।

ਪਿਆਰੋ ਨੂੰ ਆਪਣੇ ਮੰਜੇ 'ਤੇ ਪਈ ਨੂੰ ਨੀਂਦ ਨਹੀਂ ਆ ਰਹੀ ਸੀ। ਉਸ ਦੇ ਅਚੇਤ ਮਨ ਅੰਦਰਲੀਆਂ, ਡੂੰਗਰ ਨਾਲ ਸਬੰਧਤ ਝਾਕੀਆਂ ਉਸ ਦੇ ਸੁਚੇਤ ਮਨ 'ਚ ਆ ਰਹੀਆਂ ਸਨ।

ਉਸ ਨੂੰ ਕਦੇ, ਡੂੰਗਰ ਖਾਖੀ ਪਾਪਲੀਨ ਦਾ ਕੁੜਤਾ ਚਾਦਰਾ ਪਹਿਨੀ, ਖੱਬੇ ਕੰਨੇ ਉਤਦੀ ਹੱਥ ਲੰਬਾ ਲੜ ਛੱਡ ਕੇ ਟੇਢੀ ਕਾਲੇ ਰੰਗ ਦੀ ਪੱਗ ਬੰਨ੍ਹੀ ਅਤੇ ਹੱਥ 'ਚ ਘੁੰਮਾਂ ਕਣਕ ਵੱਢਣ ਦੀ ਝੰਡੀ ਚੁੱਕੀ ਫਿਰਦਾ ਦਿਸ ਰਿਹਾ ਸੀ......। ਕਦੇ ਉਸ ਨੂੰ ਏਹ ਆਖਦਾ ਲੱਗ ਰਿਹਾ ਸੀ "ਚੰਗਾ ਫੇਰ ਤੂੰ ਸੰਭਾਲ ਲੈ ਮੇਰੀ ਝੰਡੀ......।" ਕਦੇ ਉਸ ਦੀ ਲੜਕੀ ਨਾਲ ਬਲਾਤਕਾਰ ਕਰਨ ਵਾਲੇ ਗੁੰਡਿਆਂ ਨੂੰ ਲਲਕਾਰਦਾ ਦਿਸ ਰਿਹਾ ਸੀ......। ਕਦੇ ਹੌਲਦਾਰ ਅਤੇ ਸਿਪਾਹੀ ਨੂੰ ਜੋਗਾਪੁਰ ਦੇ ਮਜਦੂਰ ਵਿਹੜੇ ਵਿਚਲੇ ਛੱਪੜ ਵਿੱਚ ਡਬੋਂਦਾ-ਕੱਢਦਾ ਵਿਖਾਈ ਦੇ ਰਿਹਾ ਸੀ......। ਕਦੇ ਪੁਲਸ ਦੀਆਂ ਧਾੜਾਂ ਨੂੰ ਵੰਗਾਰਦਾ, ਉਹਨਾਂ ਅੱਗੇ ਆਪਣੇ ਕਸੌਲੇ ਨਾਲ ਸੜਕ 'ਤੇ ਲਕੀਰ ਖਿੱਚਦਾ ਨਜ਼ਰ ਆ ਰਿਹਾ ਸੀ......। ਕਦੇ ਜੋਗਾਪੁਰ ਵਿਚਲੀ ਚਬੂੰਤਰੇ ਵਾਲੀ ਸੱਥ 'ਚ ਗੰਗੇ ਪਾਪੀ ਅਤੇ ਉਸ ਦੇ ਮੁੰਡੇ ਸਰਦਾਰੇ ਤੋਂ ਹੱਥ ਬਨਾਉਂਦਾ ਦਿਸ ਰਿਹਾ ਸੀ......। ਕਦੇ ਉਸ ਨਾਲ ਨਿੱਕੀਆਂ-ਨਿੱਕੀਆਂ ਅਤੇ ਮਿੱਠੀਆਂ-ਮਿੱਠੀਆਂ ਗੱਲਾਂ ਕਰਦਾ ਨਜ਼ਰ ਆਉਂਦਾ ਸੀ......ਅਤੇ ਕਦੇ ਲਾਲ ਕੱਪੜੇ 'ਚ ਵਲੇਟਿਆ, ਇਹ ਪੁੱਛਦਾ ਲਗਦਾ ਸੀ, "ਪਿਆਰੋ, ਤੂੰ ਮੇਰੀ ਝੰਡੀ ਨੂੰ ਕੀਮਤੀ ਨਿਸ਼ਾਨੀ ਸਮਝ ਕੇ ਸਾਂਭਣ ਖਾਤਰ ਲੈ ਕੇ ਗਈ ਸੀ.......ਉਹ ਸੰਭਾਲ ਕੇ ਰੱਖੀ ਐ ਨਾ ?"

ਡੂੰਗਰ ਨਾਲ ਸਬੰਧਤ ਝਾਕੀਆਂ ਨੇ ਪਿਆਰੋ ਦੀਆਂ ਅੱਖਾਂ ਵਿੱਚੋਂ ਨੀਂਦ ਉਡਾ ਦਿੱਤੀ ਸੀ। ਉਹ ਮੰਜੇ 'ਤੇ ਪਈ-ਪਈ ਉੱਠ ਕੇ ਬੈਠੀ। ਉਸ ਨੂੰ ਇਉਂ ਜਾਪਣ ਲੱਗਿਆ ਸੀ, ਜਿਵੇਂ ਕਿਤੇ ਉਸ ਦੇ ਸੰਦੂਕ ਵਿਚਲੀ ਨਿੱਕੀ ਟਰੰਕੀ ਵਿੱਚੋਂ ਡੂੰਗਰ ਦੀ ਝੰਡੀ ਗੁਆਚ ਨਾ ਗਈ ਹੋਵੇ। ਉਹ ਬੇਚੈਨੀ ਮਹਿਸੂਸ ਕਰਦੀ ਮੰਜੇ ਤੋਂ ਹੇਠਾਂ ਉੱਤਰਗੀ। ਉਸ ਨੇ ਕਿਰਣਾਂ ਅਤੇ ਵਿੱਕੀ ਦੇ ਮੰਜਿਆਂ ਵੱਲ ਤੱਕਿਆ। ਉਹ ਆਪੋ-ਆਪਣੇ ਮੰਜੇ 'ਤੇ ਘੂਕ ਸੁੱਤੇ ਪਏ ਸਨ। ਫੇਰ ਉਹ ਚੋਰਾਂ ਵਾਂਗੂ ਪੋਲੇ-ਪੋਲੇ ਕਦਮੀਂ ਸਬਾਤ 'ਚ ਗਈ। ਉਸ ਨੇ ਬਿਨਾਂ ਖੜਕਾ ਕੀਤਿਆਂ ਆਪਣੇ ਪੇਕਿਆਂ ਦੇ ਦਿੱਤੇ ਸੰਦੂਕ ਜਿਹੜਾ ਕਈ ਦਹਾਕੇ ਪੁਰਾਣਾ ਹੋਣ ਕਾਰਨ, ਬਦਰੰਗ ਹੋਇਆ ਸੀ, ਖੋਲ੍ਹਿਆ। ਸੰਦੂਕ ਵਿੱਚੋਂ ਬੋਚ ਕੇ ਦੇਣੇ ਨਿੱਕੀ ਜਿਹੀ ਟਰੰਕੀ ਕੱਢੀ। ਟਰੰਕੀ ਨੂੰ ਲੱਗੀ ਜਿੰਦਰੀ ਖੋਲ੍ਹੀ। ਖੁੱਲ੍ਹੀ ਟਰੰਕੀ ਵਿੱਚੋਂ ਫਨਾਇਲ

ਦੀਆਂ ਗੋਲੀਆਂ ਦੀ ਸਗੰਧੀ ਆਉਣ ਲੱਗੀ। ਟਰੰਕੀ ਵਿੱਚ ਤਹਿ ਮਾਰ ਕੇ ਰੱਖੀ ਪਈ ਝੰਡੀ ਤੱਕ ਪਿਆਰੋ ਵਿੱਚ ਜਾਨ ਪਈ। ਉਸ ਨੇ ਝੰਡੀ ਚੁੱਕ ਕੇ ਪਹਿਲਾਂ ਮੱਥੇ ਨਾਲ ਲਾਈ। ਫੇਰ ਬੁੱਲ੍ਹ ਨੂੰ ਛੁਹਾਈ। ਫੇਰ ਆਪਣੇ ਧੜਕਦੇ ਦਿਲ ਨਾਲ ਲਾਈ। ਦੋ ਢਾਈ ਮਿੰਟਾਂ ਬਾਅਦ, ਉਸ ਨੇ ਝੰਡੀ ਨਾ ਗੁਆਚੀ ਦੀ ਤਸੱਲੀ ਹੋਣ 'ਤੇ, ਝੰਡੀ ਮੁੜ ਟਰੰਕ 'ਚ ਰੱਖੀ। ਟਰੰਕ ਨੂੰ ਜਿੰਦਰੀ ਲਾਈ। ਜਿੰਦਰੀ ਦੀ ਚਾਬੀ ਗਲ੍ਹ ਪਾਈ ਕੁੜਤੀ ਦੀ ਅੰਦਰਲੀ ਜੇਬ 'ਚ ਪਾਈ। ਟਰੰਕੀ ਸੰਦੂਕ 'ਚ ਰੱਖੀ। ਸੰਦੂਕ ਬੰਦ ਕੀਤਾ ਅਤੇ ਪਹਿਲਾਂ ਵਾਂਗ ਤੁਰਦੀ ਮੁੜ ਆਪਣੇ ਮੰਜੇ 'ਤੇ ਆਈ।

ਪਿਆਰੋ ਨੂੰ ਝੰਡੀ ਟਰੰਕ 'ਚ ਹੋਣ ਦੀ ਤਸੱਲੀ ਤਾਂ ਹੋ ਗਈ ਸੀ ਪਰ ਉਹ ਦੀ ਚੈਨ ਦਾ ਡੂੰਗਰ ਨਾਲ ਸਬੰਧਤ ਝਾਕੀਆਂ ਨੇ ਖਹਿੜਾ ਨਹੀਂ ਛੱਡਿਆ ਸੀ। ਉਹ ਇਹਨਾਂ ਝਾਕੀਆਂ 'ਚ ਘਿਰੀ ਡੂੰਗਰ ਦੇ ਸ਼ਰਧਾਂਜਲੀ ਸਮਾਗਮ ਤੋਂ ਇੱਕ ਦਿਨ ਪਹਿਲਾਂ ਜਦ ਆਪਣੀ ਗਊ ਵਾਸਤੇ ਖੇਤਾਂ ਵਿੱਚੋਂ ਖੋਤੇ ਘਾਹ ਦੀ ਪੰਡ ਸਿਰ 'ਤੇ ਚੁੱਕੀ ਵਾਪਸ ਘਰ ਨੂੰ ਮੁੜ ਰਹੀ ਸੀ ਤਾਂ ਉਸ ਦੀ ਨਜ਼ਰ ਰਾਹ ਦੇ ਨਾਲ ਲੱਗਵੇਂ ਵਾਟਰ-ਬਕਸ ਦੇ ਮੈਦਾਨ ਵਿਚਲੀ ਇੱਕ ਕਿਆਰੀ ਵਿੱਚ, ਟਾਹਣੀਆਂ ਨਾਲ ਟਹਿਕਦੇ ਗੁਲਾਬ ਦੇ ਫੁੱਲਾਂ 'ਤੇ ਪਈ। ਉਸ ਨੇ ਮਨ ਹੀ ਮਨ 'ਚ ਕੁਝ ਸੋਚ ਕੇ, ਸਿਰ ਉਤਲੀ ਘਾਹ ਦੀ ਪੰਡ ਸਿਰ ਤੋਂ ਲਾਹ ਕੇ ਵਾਟਰ-ਬਕਸ ਦੇ ਚਾਰ ਕੁ ਫੁੱਟ ਉੱਚੇ ਗੇਟ ਦੀ ਕੰਧ 'ਤੇ ਰੱਖੀ। ਆਪ ਗੇਟ ਰਾਹੀਂ ਵਾਟਰ-ਬਕਸ ਦੇ ਮੈਦਾਨ 'ਚ ਗਈ। ਉੱਥੇ ਆਸੇ-ਪਾਸੇ ਕੋਈ ਨਹੀਂ ਸੀ। ਉਸ ਨੇ ਦੋ ਵੱਡੇ ਲਾਲ ਫੁੱਲ ਤੋੜ ਕੇ ਆਪਣੀ ਕੁੜਤੀ ਦੀ ਜੇਬ 'ਚ ਪਾਏ। ਘਾਹ ਦੀ ਪੰਡ ਮੁੜ ਸਿਰ 'ਤੇ ਰੱਖ ਆਪਣੇ ਘਰ ਨੂੰ ਤੁਰੀ।

ਘਾਹ ਦੀ ਪੰਡ ਘਰ ਦੇ ਵਿਹੜੇ ਦੇ ਇੱਕ ਖੂੰਝੇ ਸੁੱਟੀ। ਕਿਰਣਾਂ, ਘਾਹ ਵੱਲ ਵੇਖ-ਵੇਖ ਰੱਸਾ ਤੁੜਵਾਉਣ ਦੇ ਯਤਨ ਕਰਦੀ ਗਊ ਨੂੰ ਘਾਹ ਪਾਉਣ ਲੱਗੀ। ਪਿਆਰੋ ਮੰਜੇ ਤੇ ਬੈਠੀ। ਫੇਰ ਪਿਆਰੋ, ਕਿਰਣਾਂ ਅਤੇ ਵਿੱਕੀ ਜੋਗਾਪੁਰ ਨੂੰ ਜਾਣ ਲਈ ਆਪੋ-ਆਪਣੀ ਤਿਆਰੀ ਕਰਨ ਲੱਗੇ। ਕਿਰਣਾਂ ਗੁਸਲਖਾਨੇ 'ਚ ਨਹਾਉਣ ਲੱਗੀ। ਵਿੱਕੀ ਗੁਆਂਢੀਆਂ ਦੇ ਮੁੰਡੇ ਤੋਂ ਬੂਟ ਮੰਗਵੇਂ ਲੈਣ ਗਿਆ ਹੋਇਆ ਸੀ। ਪਿਆਰੋ ਨਹਾਉਣ ਤੋਂ ਬਾਅਦ ਧੋਤੀ ਕਮੀਜ਼-ਸਲਵਾਰ ਪਾਉਣ ਲਈ ਸਬਾਤ 'ਚ ਗਈ। ਉਸ ਨੇ ਕਮੀਜ਼-ਸਲਵਾਰ ਬਦਲਣ ਤੋਂ

ਪਹਿਲਾਂ ਸੰਦੂਕ ਵਿਚਲੀ ਟਰੰਕੀ ਵਿੱਚੋਂ ਝੰਡੀ ਕੱਢ ਕੇ ਕੱਪੜੇ ਦੇ ਝੋਲ੍ਹੇ 'ਚ ਪਾਈ। ਪਲਾਸਟਕ ਦੇ ਛੋਟੇ ਲਿਫਾਫੇ 'ਚ ਪਾਏ ਗੁਲਾਬ ਦੇ ਫੁੱਲ ਵੀ ਝੋਲ੍ਹੇ 'ਚ ਪਾਏ। ਫੇਰ ਉਸ ਨੇ ਅਸਮਾਨੀ ਰੰਗ ਦੇ ਸੂਤੀ ਕੱਪੜੇ ਦੀ ਧੋਤੀ ਅੱਧੋਰਾਣੀ ਕਮੀਜ਼-ਸਲਵਾਰ ਪਹਿਨੀ। ਸਿਰ 'ਤੇ ਸਫੈਦ ਮਲਮਲ ਦੀ ਚੁੰਨੀ ਲਈ। ਅੱਧੇ-ਪੌਣੇ ਘੰਟੇ 'ਚ ਉਹ ਤਿੰਨੇ ਪਿਆਰੋ, ਕਿਰਣਾਂ ਅਤੇ ਵਿੱਕੀ ਤਿਆਰ ਹੋਏ। ਪਿਆਰੋ ਨੇ ਗਊ ਅਤੇ ਘਰ ਸੰਭਾਲਣ ਦੀ ਜਿੰਮੇਵਾਰੀ ਆਪਣੀ ਜਠਾਣੀ ਨੂੰ ਸੌਂਪੀ। ਫਿਰ ਉਹ ਆਪਣਾ ਝੋਲਾ ਹੱਥ ਲੈ ਅਤੇ ਕਿਰਣਾਂ ਅਤੇ ਵਿੱਕੀ ਨੂੰ ਨਾਲ ਲੈ, ਡੂੰਗਰ ਦੇ ਸ਼ਰਧਾਂਜਲੀ ਸਮਾਗਮ ਤੋਂ ਇੱਕ ਦਿਨ ਪਹਿਲਾਂ ਹੀ ਜੋਗਾਪੁਰ ਨੂੰ ਤੁਰੀ। ਉਹ ਬੱਸ ਵਿੱਚ ਬੈਠੀ-ਬੈਠੀ ਆਪਣੇ ਮਨ ਅੰਦਰ ਕਈ ਦਿਨਾਂ ਤੋਂ ਮਚਲਦੀ ਆ ਰਹੀ ਖਾਹਿਸ਼ ਨੂੰ ਨੇਪਰੇ ਚਾੜ੍ਹਨ ਬਾਰੇ ਸੋਚਦੀ ਰਹੀ। ਉਹ ਆਪਣੀ ਸੋਚ 'ਚ ਇੰਨੀ ਗੁਆਚੀ ਕਿ ਉਹ ਨੂੰ ਪਤਾ ਹੀ ਨਾ ਲੱਗਿਆ ਕਿ ਵਿੱਕੀ ਨੇ ਬੱਸ ਦੇ ਕੰਡਕਟਰ ਕੋਲੋਂ ਕਦੋਂ ਟਿਕਟਾਂ ਲਈਆਂ ਸਨ.....ਕਦੋਂ ਜੋਗਾਪੁਰ ਦਾ ਬੱਸ-ਸਟੈਂਡ ਆਇਆ।

## ਅਠਾਰਾਂ

ਪਿਆਰੋ, ਕਿਰਣਾਂ ਅਤੇ ਵਿੱਕੀ ਬੱਸੋਂ ਉੱਤਰ ਕੇ ਜੋਗਾਪੁਰ ਪਿੰਡ ਵਿੱਚ ਨੂੰ ਜਾਂਦੀ ਸੜਕ ਮੁੜੇ। ਉਹਨਾਂ ਦੀ ਨਜ਼ਰ ਉਸ ਸੜਕ 'ਤੇ ਬਣੇ ਵੱਡੇ ਸਾਰੇ ਗੇਟ ਨਾਲ ਟਕਰਾਈ। ਪਿਆਰੋ ਉਸ ਗੇਟ ਵੱਲ ਗੌਹ ਨਾਲ ਵੇਖਣ ਲੱਗੀ।

ਗੇਟ, ਸੜਕ ਦੇ ਦੋਵੀਂ ਪਾਸੀਂ ਲੋਹੇ ਦੇ ਦੋ-ਦੋ ਪੋਲ੍ਹ ਗੱਡ ਕੇ ਬਣਾਇਆ ਹੋਇਆ ਸੀ। ਥੱਲੇ ਤੋਂ ਲੈ ਕੇ ਉਤਾਹਾਂ ਤੱਕ, ਪੋਲ ਲਾਲ ਕੱਪੜੇ 'ਚ ਲਪੇਟੇ ਹੋਣ ਕਾਰਨ ਨਜ਼ਰ ਨਹੀਂ ਆ ਰਹੇ ਸਨ। ਪੋਲਾਂ ਦੇ ਉਤਲੇ ਦੋਵਾਂ ਪਾਸਿਆਂ ਦੇ ਸਿਰਿਆਂ ਨਾਲ ਬਹੁਤ ਕੀਮਤੀ ਲਾਲ ਕੱਪੜੇ ਦਾ ਬੈਨਰ ਬੰਨ੍ਹਿਆ ਹੋਇਆ ਸੀ। ਜਿਸ 'ਤੇ ਸੁਨਹਿਰੀ ਪੱਕੇ ਰੰਗ ਨਾਲ ਪੰਜਾਬੀ ਦੇ ਬਹੁਤ ਖੂਬਸੂਰਤ ਸ਼ਬਦ ਲਿਖੇ ਹੋਏ ਸਨ। ਬੈਨਰ ਦੇ ਹੇਠਲੇ ਸਿਰੇ ਨਾਲ ਡੂੰਗਰ ਦੀ ਤਸਵੀਰ ਵਾਲੇ ਪੋਸਟਰ ਤਰਤੀਬ ਨਾਲ ਬਕਸੂਇਆਂ ਰਾਹੀਂ ਲਟਕਾਏ ਹੋਏ ਸਨ। ਗੇਟ ਵੱਲ ਗੌਹ ਨਾਲ ਤੱਕਦੀ ਪਿਆਰੋ ਨੇ ਪੋਸਟਰਾਂ ਉਤਲੀ ਡੂੰਗਰ ਦੀ ਫੋਟੋ ਸਿਆਣ

ਕੇ ਆਪਣੇ ਨਾਲ ਤੁਰਦੇ ਵਿੱਕੀ ਤੋਂ ਪੁੱਛਿਆ,

"ਔਹ ਲਾਲ ਲੀੜੇ 'ਤੇ ਵਿੱਕੀ ਕੀ ਲਿਖਿਐ ਪੁੱਤ ?"

ਵਿੱਕੀ ਆਪਣੀ ਨਾਨੀ ਦੀ ਗੱਲ ਸੁਣ ਕੇ ਥੋੜ੍ਹਾ ਰੁਕ ਕੇ ਬੈਨਰ ਉਤਲੇ ਸ਼ਬਦ ਬੋਲ ਕੇ ਪੜ੍ਹਨ ਲੱਗਾ,

"ਦੱਬੇ-ਕੁਚਲੇ ਲੋਕਾਂ ਦੇ ਹਮਾਇਤੀ ਅਤੇ ਸੱਚ ਦੇ ਆਸ਼ਕ ਡੂੰਗਰ ਸਿੰਘ ਦੇ ਸ਼ਰਧਾਂਜਲੀ ਸਮਾਗਮ ਵਿੱਚ ਪਹੁੰਚਣ 'ਤੇ ਤੁਹਾਨੂੰ ਜੀ ਆਇਆਂ।"

ਬੈਨਰ ਪੜ੍ਹਨੋਂ ਹਟੇ ਵਿੱਕੀ ਨੇ ਕਿਰਣਾਂ ਨਾਲ ਤੁਰਦਿਆਂ ਕਿਹਾ, "ਉਹ ਫੋਟੋ ਵੀ ਡੂੰਗਰ ਦੀ ਐ ਬੇਬੇ ?"

"ਹਾਂ ਪੁੱਤ।" ਵਿੱਕੀ ਦੀ ਗੱਲ ਦਾ ਜਵਾਬ ਦੇ ਕੇ ਪਿਆਰੋ ਵੀ ਉਹਨਾਂ ਨਾਲ ਤੁਰੀ। ਅਗਾਹਾਂ ਰਾਹ ਉਤਲੇ ਬਿਜਲੀ ਅਤੇ ਟੈਲੀਫੂਨ ਦੇ ਖੰਭਿਆਂ 'ਤੇ ਲਾਲ ਝੰਡੀਆਂ ਬੰਨ੍ਹੀਆਂ ਹੋਈਆਂ ਸਨ। ਕੰਧਾਂ 'ਤੇ ਡੂੰਗਰ ਦੀ ਫੋਟੋ ਵਾਲੇ ਪੋਸਟਰ ਲੱਗੇ ਹੋਣ ਦੇ ਨਾਲ-ਨਾਲ ਪੱਕੇ ਲਾਲ ਰੰਗ ਨਾਲ ਸੋਹਣੇ-ਸੋਹਣੇ ਸ਼ਬਦਾਂ 'ਚ ਨਾਹਰੇ ਲਿਖੇ ਹੋਏ ਸਨ। ਝੰਡੀਆਂ, ਪੋਸਟਰਾਂ ਅਤੇ ਨਾਹਰਿਆਂ ਦੀ ਭਰਮਾਰ ਸਾਰੇ ਜੋਗਾਪੁਰ ਵਿੱਚ ਸੀ। ਵਿੱਕੀ ਤੁਰਨ ਦੇ ਨਾਲ-ਨਾਲ ਕੰਧਾਂ 'ਤੇ ਲਿਖੇ ਨਾਹਰਿਆਂ ਨੂੰ ਅਚੰਭੇ ਨਾਲ ਬੋਲ-ਬੋਲ ਕੇ ਪੜ੍ਹਦਾ ਤੁਰਿਆ ਜਾਂਦਾ ਸੀ।

"ਸਾਥੀ ਡੂੰਗਰ ਸਿੰਘ ਅਮਰ ਰਹੇ।"

"ਸਾਥੀ ਡੂੰਗਬ ਸਿੰਘ ਨੂੰ ਲਾਲ ਸਲਾਮ।"

"ਲੁਟੇਰਾ-ਜਾਬਰ ਰਾਜ ਪ੍ਰਬੰਧ ਮੁਰਦਾਬਾਦ।"

ਪਿਆਰੋ ਅਤੇ ਕਿਰਣਾਂ ਵਿੱਕੀ ਵੱਲੋਂ ਪੜ੍ਹੇ ਜਾਂਦੇ ਨਾਹਰੇ ਸੁਣਦੀਆਂ ਤੁਰੀਆਂ ਗਈਆਂ। ਉਹ ਤਿੰਨੇ ਤੁਰਦੇ-ਤੁਰਦੇ ਅਤੇ ਪੋਸਟਰਾਂ, ਝੰਡੀਆਂ ਅਤੇ ਨਾਹਰਿਆਂ ਵੱਲ ਤੱਕਦੇ-ਤੱਕਦੇ ਮਜਦੂਰ ਵਿਹੜੇ ਪਹੁੰਚੇ। ਮਜਦੂਰ ਵਿਹੜਾ ਵੀ ਝੰਡੀਆਂ, ਨਾਹਰਿਆਂ ਅਤੇ ਪੋਸਟਰਾਂ ਨਾਲ ਲਾਲੋ-ਲਾਲ ਕੀਤਾ ਹੋਇਆ ਸੀ।

ਅਗਾਹਾਂ ਘੋਟੇ ਕੇ ਘਰੇ ਘੋਟੇ ਦਾ ਤੇਰਾਂ-ਚੌਦਾਂ ਵਰ੍ਹਿਆਂ ਦਾ ਪੋਤਾ ਸੁੱਖਾ ਹੀ ਸੀ। ਘੋਟੇ ਦੇ ਵੱਡੇ ਮੁੰਡੇ ਅੱਡੋ-ਅੱਡੀ ਸਨ। ਕੁੜੀ ਸੌਹਰੀਂ ਸੀ। ਘੋਟਾ ਅਤੇ ਮੁਖਤਿਆਰੋ ਡੂੰਗਰ ਕੇ ਘਰ ਗਏ ਹੋਏ ਸਨ। ਪਿਆਰੋ ਹੋਰੀਂ ਮੰਜਾ ਡਾਹ ਕੇ ਬੈਠੇ। ਸੁੱਖੇ ਨੇ ਉਹਨਾਂ ਨੂੰ ਪਾਣੀ ਦੇ ਗਲਾਸ ਭਰ ਕੇ ਦਿੱਤੇ। ਫੇਰ ਸੁੱਖਾ

ਅਤੇ ਵਿੱਕੀ ਮੁਖਤਿਆਰੋ ਨੂੰ ਸੱਦਣ ਲਈ ਚਲੇ ਗਏ। ਕਿਰਣਾਂ ਘੋਟੇ ਦੀ ਛੋਟੀ
ਨੌਂਹ ਕੋਲ ਚਲੀ ਗਈ। ਮੁਖਤਿਆਰੋ ਸੁੱਖੇ ਹੋਰਾਂ ਦੇ ਘਰੋਂ ਜਾਣ ਤੋਂ ਪੰਦਰਾਂ-
ਵੀਹ ਮਿੰਟ ਬਾਅਦ ਆਈ। ਸੁੱਖਾ ਅਤੇ ਵਿੱਕੀ ਉੱਥੇ ਡੂੰਗਰ ਕੇ ਘਰੇ ਹਰਕਰਨ
ਹੋਰਾਂ ਨਾਲ ਕੰਮ ਕਰਵਾਉਣ ਲਈ ਰਹਿ ਪਏ। ਉਹ ਦੋਵੇਂ ਭੈਣਾਂ ਇੱਕ-ਦੂਜੀ
ਦੇ ਗਲ ਲੱਗ ਕੇ ਮਿਲੀਆਂ। ਪਿੰਡ 'ਚ ਲੱਗੇ ਪੋਸਟਰਾਂ, ਝੰਡੀਆਂ ਅਤੇ
ਨਾਹਰਿਆਂ ਤੋਂ ਪ੍ਰਭਾਵਿਤ ਹੋਈ ਪਿਆਰੋ ਨੇ ਮੁਖਤਿਆਰੋ ਨਾਲ ਗੱਲ ਤੋਰੀ,

"ਹੈਂ ਭੈਣੇ! ਡੂੰਗਰ ਸਿਉਂ ਦੀ ਤਾਂ ਸਾਰੇ ਨੱਗਰ 'ਚ ਪੁੱਜ ਕੇ ਬਹੁਤੀ
ਮਹਿਮਾਂ ਹੋ ਰਹੀ ਐ ?"

"ਕੱਲੇ ਨੱਗਰ 'ਚ ਹੀ ਨਹੀਂ ਪਿਆਰੋ......ਉਹਦੀ ਬੱਤੀ-ਸਲੱਖਣੇ ਦੀ
ਸਾਰੇ ਪੰਵੇਹੇ 'ਚ ਮਹਿੰਮਾ ਐਂ......ਕੱਲ੍ਹ ਨੂੰ ਉਹਦੇ ਭੋਗ 'ਤੇ ਦੂਰੋਂ-ਦੂਰੋਂ ਵੱਡੇ-
ਵੱਡੇ ਬੰਦੇ ਆਉਣਗੇ......ਪੂਰੇ ਦੋ-ਡੂਢ ਕਿੱਲਿਆਂ 'ਚ ਚਾਨਣੀਆਂ ਲਾਈਐਂ।
ਅੱਗਰੀ ਦੀਆਂ ਦਰੀਆਂ ਲਿਆਂਦੀਆਂ ਨੇ। ਉਹਦੀ ਪਾਰਟੀ ਵਾਲਿਆਂ ਨੇ ਤਾਂ
ਸਿਵਿਆਂ 'ਚ ਉਹਦੀ ਪੁੱਜ ਕੇ ਸੋਹਣੀ ਲਾਟ ਵੀ ਬਣਾਤੀ।"

"ਇਹ ਤਾਂ ਭੈਣੇਂ ਉਸ ਭਲੇ-ਪੁਰਸ਼ ਦੀ ਨੇਕੀ ਨੂੰ ਫਲੀਆਂ ਲੱਗਦੀਐਂ।"

ਦੋਵੇਂ ਭੈਣਾਂ ਕੁਝ ਸਮਾਂ ਹੋਰ ਡੂੰਗਰ ਦੇ ਸ਼ਰਧਾਂਜਲੀ ਸਮਾਗਮ ਦੀ ਚੱਲ
ਰਹੀ ਤਿਆਰੀ ਬਾਰੇ ਅਤੇ ਉਸ ਦੀ ਚੰਗਿਆਈ ਬਾਰੇ ਗੱਲਾਂ ਕਰਦੀਆਂ ਰਹੀਆਂ।
ਫੇਰ ਗੱਲਾਂ-ਗੱਲਾਂ ਵਿੱਚ ਪਿਆਰੋ ਨੇ ਆਪਣੇ ਦਿਲ 'ਚ ਕਈ ਦਿਨਾਂ ਤੋਂ
ਮਚਲਦੀ ਖਾਹਿਸ਼ ਮੁਖਤਿਆਰੋ ਨਾਲ ਸਾਂਝੀ ਕਰਨ ਦੀ ਜੁਰੱਅਤ ਕੀਤੀ। ਪਿਆਰੋ
ਦੀ ਖਾਹਿਸ਼ ਸੁਣ ਕੇ ਮੁਖਤਿਆਰੋ ਇੱਕ ਪਲ ਤਾਂ ਚੁੱਪ ਰਹੀ, ਪਰ ਦੂਸਰੇ ਪਲ
ਉਸ ਨੂੰ ਪਿਆਰੋ ਦੇ ਉੱਚੇ-ਸੁੱਚੇ ਚਾਲ-ਚੱਲਣ ਦਾ ਚੇਤਾ ਆਇਆ। ਉਸ
ਨੂੰ ਪਿਆਰੋਂ ਵੱਲੋਂ ਰੱਖੀ ਖਾਹਿਸ਼ ਓਪਰੀ ਲੱਗਣੋਂ ਹਟੀ। ਉਸ ਨੇ ਪਿਆਰੋ ਦੀ
ਖਾਹਿਸ਼ ਨੂੰ ਅਮਲੀ-ਜਾਮਾ ਪਹਿਨਾਉਣ 'ਚ ਸਹਿਯੋਗ ਦੇਣ ਲਈ ਖਿੜੇ-
ਮੱਥੇ ਹਾਂ ਕੀਤੀ। ਫੇਰ ਉਹਨਾਂ ਦੋਵਾਂ ਭੈਣਾਂ ਨੇ ਪੰਜ-ਸੱਤ ਮਿੰਟ ਸੋਚ-ਵਿਚਾਰ
ਕਰਕੇ ਖਾਹਿਸ਼ ਨੂੰ ਨੇਪਰੇ ਚਾੜ੍ਹਨ ਦੀ ਸਕੀਮ ਬਣਾਈ।

ਕਿਰਣਾਂ, ਸੁੱਖਾ ਅਤੇ ਵਿੱਕੀ ਸ਼ਾਮ ਦੀ ਰੋਟੀ ਖਾ ਕੇ ਆਪੋ-ਆਪਣੇ
ਮੰਜਿਆਂ 'ਤੇ ਬੈਠ ਬਾਤਾਂ ਪਾਉਣ ਲੱਗੇ। ਘੋਟਾ ਡੂੰਗਰ ਕੇ ਘਰ ਵੱਲੋਂ ਹੀ
ਨਹੀਂ ਮੁੜਿਆ ਸੀ। ਹਨੇਰਾ ਵਾਹਵਾ ਸੰਘਣਾ ਪਸਰਿਆ ਹੋਇਆ ਸੀ। ਪਿਆਰੋ
ਸਬਾਤ ਵਿੱਚੋਂ ਬਾਹਰ ਆਈ। ਮੁਖਤਿਆਰੋ ਨੇ ਪਾਣੀ ਦਾ ਡੋਲ੍ਹਣਾ ਚੁੱਕਦੀ

ਨੇ ਕਿਰਣਾਂ ਹੋਰਾਂ ਨੂੰ ਕਿਹਾ,

"ਭਾਈ ਜੁਆਕੋ, ਅਸੀਂ ਬਾਹਰ ਜਾ ਕੇ ਆਉਨੀਆਂ.......ਤੁਸੀਂ ਘਰ ਦਾ ਖਿਆਲ ਰੱਖਿਉ।"

"ਚੰਗਾ ਮਾਸੀ......." ਬਾਤ ਸੁਣਾਉਣ 'ਚ ਰੁੱਝੀ ਕਿਰਣਾਂ ਨੇ ਮੁਖਤਿਆਰੋ ਵੱਲੋਂ ਕਹੀ ਗੱਲ ਦਾ ਛੋਟਾ ਜਿਹਾ ਜਵਾਬ ਦਿੱਤਾ। ਮੁਖਤਿਆਰੋ ਪਾਣੀ ਨਾਲ ਭਰਿਆ ਡੋਲ੍ਹਣਾ ਚੁੱਕ ਮੂਹਰੇ ਤੁਰੀ। ਪਿਆਰੋ ਸਿਰ ਤੇ ਲਈ ਚੁੰਨੀ ਦੀ ਬੁੱਕਲ੍ਹ ਵਿਚਲੇ ਹੱਥ 'ਚ ਫੜ੍ਹਿਆ ਝੋਲ੍ਹਾ ਲੈ ਉਸ ਦੇ ਪਿੱਛੇ ਤੁਰੀ। ਉਹ ਜਦ ਬੀਹੀ ਵਾਲਾ ਬੂਹਾ ਲੰਘ ਬੀਹੀ 'ਚ ਗਈਆਂ ਤਾਂ ਬੀਹੀ ਹਨੇਰੇ ਨਾਲ ਭਰੀ ਹੋਈ ਸੀ। ਉਹਨਾਂ ਨੂੰ ਇੱਕ-ਦੂਜੀ ਦਾ ਮੂੰਹ ਸਾਫ ਨਹੀਂ ਦਿਸਦਾ ਸੀ। ਉਹ ਹਨੇਰੇ ਨਾਲ ਭਰੀ ਬੀਹੀ ਵਿੱਚ ਦੋ ਮਿੰਟ ਤੁਰੀਆਂ। ਫੇਰ ਉਹ ਬੀਹੀ ਵਿੱਚੋਂ ਪਿੰਡੋਂ ਬਾਹਰ ਨੂੰ ਨਿਕਲਦੇ ਰਾਹ ਮੁੜੀਆਂ। ਹਨੇਰੇ ਨਾਲ ਭਰੇ ਰਾਹ ਦੇ ਆਸੇ-ਪਾਸੇ ਘਰਾਂ ਦੀ ਬਜਾਏ ਰੂੜੀਆਂ, ਪਾਥੀਆਂ ਵਾਲੇ ਵਾੜੇ ਅਤੇ ਪਾਥੀਆਂ ਦੇ ਗੁਹਾਰੇ ਆਦਿ ਹੀ ਸਨ। ਇਸ ਰਾਹ ਉਹ ਤਿੰਨ-ਸਾਢੇ ਤਿੰਨ ਮਿੰਟ ਤੁਰੀਆਂ। ਫੇਰ ਸਿਵਿਆਂ ਦੀ ਚਾਰ-ਦੀਵਾਰੀ ਦਾ ਗੇਟ ਆਇਆ। ਉਹ ਹਾਲੇ ਉਸ ਗੇਟ ਦੇ ਅੰਦਰ ਲੰਘੀਆਂ ਹੀ ਸਨ ਕਿ ਇੰਨੇ ਨੂੰ ਚੰਨ ਅਕਾਸ਼ ਵਿੱਚੋਂ ਬਾਹਰ ਆਇਆ। ਚੰਨ ਦੀ ਦੂਧੀਆ ਚਾਨਣੀ ਨਾਲ ਸਿਵਿਆਂ ਅੰਦਰਲੀਆਂ ਵੱਡੀਆਂ-ਛੋਟੀਆਂ ਮਟੀਆਂ ਵਧੇਰੇ ਚਿੱਟੀਆਂ ਦਿਸਣ ਲੱਗੀਆਂ। ਨਿੱਕੇ-ਨਿੱਕੇ ਝਾੜ-ਬੂਟ ਵਧੇਰੇ ਸਾਫ ਵਿਖਾਈ ਦੇਣ ਲੱਗੇ। ਵਣ ਦੇ ਰੁੱਖ ਦੀਆਂ ਟਾਹਣੀਆਂ ਵਿਚਲੀ ਕੋਚਰੀ ਦੇ ਬੋਲਣ ਦੀ ਅਵਾਜ਼ ਸੁਣਾਈ ਦੇਣ ਲੱਗੀ। ਫੇਰ ਕੋਚਰੀ ਦੀ ਅਵਾਜ਼ ਆਪੇ ਹੀ ਬੰਦ ਹੋਈ।

ਉਹਨਾਂ ਨੂੰ ਸਿਵਿਆ 'ਚ ਉੱਘੇ ਘਾਹ ਵਿਚਲੀ ਡੰਡੀ-ਡੰਡੀ ਤੁਰਦੀਆਂ ਨੂੰ ਨਵੀਂ ਬਣਾਈ ਛੇ ਸਾਢੇ ਛੇ ਫੁੱਟ ਉੱਚੀ ਲਾਲ ਰੰਗ ਵਾਲੀ ਲਾਟ ਦਿਸੀ। ਉਹ ਉਸ ਲਾਟ ਵੱਲ ਨੂੰ ਤੁਰੀਆਂ। ਪਿਆਰੋ ਨੇ ਲਾਟ ਕੋਲ ਪਹੁੰਚ ਕੇ ਪਹਿਲਾਂ ਪੈਰਾਂ ਵਿੱਚੋਂ ਜੁੱਤੀ ਲਾਹੀ। ਫੇਰ ਹੱਥ ਵਿਚਲਾ ਝੋਲਾ ਮੁਖਤਿਆਰੋ ਨੂੰ ਫੜਾਇਆ। ਮੁਖਤਿਆਰੋ ਕੋਲੋਂ ਪਾਣੀ ਵਾਲਾ ਡੋਲ੍ਹਣਾ ਫੜ ਕੇ ਲਾਟ ਦੇ ਆਲੇ-ਦੁਆਲੇ ਪਾਣੀ ਛਿੜਕਿਆ। ਫੇਰ ਉਸ ਕੋਲੋਂ ਝੋਲ੍ਹਾ ਫੜ, ਝੋਲ੍ਹੇ ਵਿੱਚੋਂ ਡੂੰਗਰ ਦੀ ਲਾਲ ਝੰਡੀ ਅਤੇ ਗੁਲਾਬ ਦੇ ਫੁੱਲ ਕੱਢੇ। ਗੁਲਾਬ ਦੇ ਫੁੱਲ ਜੇਬ 'ਚ ਪਾ ਕੇ, ਉਸ ਨੇ ਪਹਿਲਾਂ ਲਾਟ ਨੂੰ ਸਿਰ ਝੁਕਾਇਆ। ਫੇਰ ਲਾਟ ਦੇ ਹੇਠਲੇ ਥੜੇ 'ਤੇ ਚੜ੍ਹ

ਕੇ ਹੱਥ ਵਿਚਲੀ ਝੰਡੀ ਲਾਟ ਉਤਲੇ ਅੱਧੇ ਕੁ ਫੁੱਟ ਉੱਚੇ ਸਰੀਏ 'ਚ ਪਾਈ।
ਝੰਡੀ ਪੂਰਬ ਵੱਲੋਂ ਚਲਦੀ ਤੇਜ਼ ਹਵਾ ਨਾਲ ਝੂਲਣ ਲੱਗੀ। ਫੇਰ ਪਿਆਰੋ ਨੇ
ਲਾਟ ਦੇ ਹੇਠਲੇ ਥੜੇ ਤੋਂ ਹੇਠਾਂ ਉਤਰਕੇ ਅਤੇ ਆਪਣੀ ਜੇਬ ਵਿੱਚੋਂ ਗੁਲਾਬ
ਦੇ ਫੁੱਲ ਕੱਢ ਕੇ ਲਾਟ ਦੇ ਹੇਠਲੇ ਥੜੇ 'ਤੇ ਡੰਡੀ ਪਰਨੇ ਧਰੇ। ਉਹ ਫੁੱਲ
ਧਰਨ ਬਾਅਦ ਲਾਟ ਸਾਹਮਣੇ ਦੋਵੇਂ ਨਿਮਰਤਾ ਭਰੇ ਅੰਦਾਜ਼ ਨਾਲ ਖੜੀ।
ਪੂਰਬ ਦੀ ਹਵਾ ਨਾਲ ਝੂਲਦੀ ਝੰਡੀ ਵੱਲ ਮੋਹ ਅਤੇ ਸ਼ਰਧਾ ਨਾਲ ਤੱਕਣ
ਲੱਗੀ। ਇਉਂ ਖੜੀ ਪਿਆਰੋ ਦਾ ਗੋਰਾ, ਲੰਬਾ, ਲਿੱਸਾ ਅਤੇ ਉੱਭਰੀਆਂ
ਝੁਰੜੀਆਂ ਵਾਲਾ ਚਿਹਰਾ ਸ਼ਰਧਾ ਦੇ ਰੰਗ 'ਚ ਰੰਗਿਆ ਨਜ਼ਰ ਆ ਰਿਹਾ
ਸੀ। ਇਉਂ ਖੜੀ ਪਿਆਰੋ ਦਾ ਹੱਥ ਝੂਲਦੀ ਝੰਡੀ ਵੱਲ ਉੱਠਿਆ। ਉਸਦੇ
ਬੁੱਲ੍ਹ ਫਰਕਣੇ ਸ਼ੁਰੂ ਹੋਏ,

"ਤੇਰੀ ਝੰਡੀ ਵੇ ਗਰੀਬਾਂ ਦਿਆ ਹਾਮੀਆਂ,
ਯੁੱਗੋ-ਯੁੱਗ ਰਹੇ ਝੂਲਦੀ।
ਮੇਰੀ ਸ਼ਰਧਾ ਦੇ ਫੁੱਲਾਂ ਨੂੰ ਕਬੂਲ ਲਈਂ,
ਮੈਂ ਰਹੂੰ ਤੇਰਾ ਪਿੱਛਾ ਪੂਰਦੀ।"

ਉਸ ਨੇ ਸ਼ਰਧਾ ਦੇ ਫੁੱਲ ਭੇਟ ਕਰਨ ਬਾਅਦ ਲਾਟ ਸਾਹਮਣੇ ਸਿਰ
ਝੁਕਾਇਆ। ਪੈਰੀਂ ਜੁੱਤੀ ਪਾਈ। ਮੁਖਤਿਆਰੋ ਤੋਂ ਖਾਲੀ ਝੋਲ੍ਹਾ ਫੜਿਆ। ਉਹ
ਖਾਲੀ ਡੋਲ੍ਹਣਾ ਚੁੱਕਦੀ ਮੁਖਤਿਆਰੋ ਦੇ ਪਿੱਛੇ ਤੁਰੀ। ਉਹ ਦੋਵੇਂ ਭੈਣਾਂ ਸ਼ਾਂਤ
ਚਿੱਤ, ਚੰਨ ਦੀ ਚਾਨਣੀ ਅਤੇ ਚੁੱਪ-ਚਾਂਦ ਨਾਲ ਭਰੇ ਸਿਵਿਆਂ ਵਿਚਲੀ
ਡੰਡੀ-ਡੰਡੀ ਵਾਪਸ ਮੁੜੀਆਂ।

✪✪✪

ਬਾਰੂ ਸਤਵਰਗ

## ਬਾਰੂ ਸਤਵਰਗ ਦੀ ਕਲਮ ਤੋਂ

1. ਲਹੂ ਪਾਣੀ ਨਹੀਂ ਬਣਿਆ (ਨਾਵਲ)
2. ਫੱਟੜ ਸ਼ੀਹਣੀ (ਨਾਵਲ)
3. ਨਿੱਘੀ ਬੁੱਕਲ (ਨਾਵਲ)
4. ਸ਼ਰਧਾ ਦੇ ਫੁੱਲ (ਨਾਵਲ)

## ਸੰਪਾਦਿਤ ਕੀਤੀਆਂ ਪੁਸਤਕਾਂ

1. ਅਗਨ-ਬਾਣ (ਕਾਵਿ ਸੰਗ੍ਰਹਿ)
2. ਲਹੂ ਦਾ ਸੇਕ (ਕਾਵਿ ਸੰਗ੍ਰਹਿ)

ਕਾ. ਦਿਆ ਸਿੰਘ ਯਾਦਗਾਰੀ ਪ੍ਰਕਾਸ਼ਨ, ਪੰਜਾਬ